

ਮੁੱਲ 20/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 88 ਸਾਲ 8 6 ਅਪ੍ਰੈਲ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਕੌਮ ਇੱਕ ਜੁੱਟ ਹੋਵੇ

ਝਗੜੇ-ਝੇੜੇ ਤਿਆਗ ਕੇ ਹਰਖਾਂ ਨੂੰ ਖੋਵੇ।
ਪੰਥ ਦੀ ਚੜ੍ਹਦੀ ਕਲਾ ਲਈ ਕੌਮ ਇੱਕ ਜੁੱਟ ਹੋਵੇ।

ਕੱਠੇ ਹੋ ਕੇ ਅਨਮਤੀਆਂ ਦਾ ਤੁਸੀਂ ਕਰੋ ਸਫਾਇਆ।
ਨਾਨਕ ਗੁਰੂ ਗੋਬਿੰਦ ਨੇ, ਜੋ ਪਾਠ ਪੜ੍ਹਾਇਆ।
ਬਣੋ ਸੰਗਤ-ਪੰਗਤ ਦੇ ਧਾਰਣੀ, ਨਾ ਕੋਈ ਅੱਡ ਖਲੋਵੇ।
ਪੰਥ ਦੀ ਚੜ੍ਹਦੀ ਕਲਾ ਲਈ......................।

ਸਿੱਖੀ, ਸਿਖਿਆ, ਗੁਰ ਵਿਚਾਰ ਦੇ ਤੁਸੀਂ ਲੰਗਰ ਲਾਓ।
ਕਿਰਤ ਵਿਰਤ ਤੇ ਨਾਮ ਦੀ ਹੀ ਖੱਟੀ ਖਾਓ।
ਨੈਤਿਕ ਕਦਰਾਂ-ਕੀਮਤਾਂ ਬਾਝੋਂ ਕੋਈ ਪਾਪ ਨਾ ਢੋਵੇ।
ਪੰਥ ਦੀ ਚੜ੍ਹਦੀ ਕਲਾ ਲਈ......................।

ਬੁਲੰਦ ਸੋਚ ਦੇ ਆਸਰੇ, ਭਲਾ ਸਰਬਤ ਦਾ ਮੰਗੋ
ਮਾੜੀਆਂ ਸੋਚਾਂ ਪਾਲ ਕੇ, ਨਾ ਕੌਮ ਨੂੰ ਡੰਗੋ।
ਸ੍ਰੀ ਗੁਰੂ ਗ੍ਰੰਥ ਨੂੰ ਮਾਨਿਓਂ, ਕੋਈ ਹੋਰ ਨਾ ਸੋਹਵੇ।
ਪੰਥ ਦੀ ਚੜ੍ਹਦੀ ਕਲਾ ਲਈ......................।

ਲੱਖਾਂ ਸਿੰਘਾਂ ਸਿੰਘਣੀਆਂ ਨੇ ਸੀ ਸਿਦਕ ਨਿਭਾਏ।
ਕਲਗੀਧਰ ਦੇ ਬਚਨਾਂ ਤੇ, ਉਨ੍ਹਾਂ ਸੀ ਫੁੱਲ ਚੜ੍ਹਾਏ।
ਦਿੱਤ ਸਿੰਘ ਵਰਗਾ ਸੂਰਮਾ, ਵਿੱਚ ਲੜੀ ਪਰੋਵੇ।
ਪੰਥ ਦੀ ਚੜ੍ਹਦੀ ਕਲਾ ਲਈ ਕੌਮ ਇੱਕ ਜੁੱਟ ਹੋਵੇ।

*ਜਸਪਾਲ ਸਿੰਘ ਕੰਵਲ*

◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆

ਅੰਦਰ ਪੜ੍ਹੋ
ਸੰਪਾਦਕੀ

ਪੰਥ ਦੀ ਚੜ੍ਹਦੀ ਕਲਾ ਲਈ ਕੌਮ ਇੱਕ ਜੁੱਟ ਹੋਵੇ......।

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

# ਸ਼ੋਕ ਸਮਾਚਾਰ ਅਤੇ ਅੰਤਿਮ ਅਰਦਾਸ



ਸਵ: ਬੀਬੀ ਗੁਰਚਰਨ ਕੌਰ
17.03.1940-24.02.2017

ਸਵਰਗੀ ਬੀਬੀ ਗੁਰਚਰਨ ਕੌਰ, ਸੁਪਤਨੀ ਸ. ਪ੍ਰੀਤਮ ਸਿੰਘ ਢਾਡੀ, ਜਗਾਧਰੀ ਵਰਕਸ਼ਾਪ ਅਤੇ ਭੈਣ ਭਾਈ ਜਸਬੀਰ ਸਿੰਘ ਰਾਗੀ, ਪਾਉਂਟਾ ਸਾਹਿਬ ਵਾਲੇ ਮਿਤੀ 24.02.2017 ਨੂੰ ਆਪਣੀ ਜੀਵਨ ਯਾਤਰਾ ਪੂਰੀ ਕਰਦੇ ਹੋਏ ਇਸ ਫਾਨੀ ਦੁਨੀਆਂ ਨੂੰ ਅਲਵਿਦਾ ਕਹਿ ਗਏ ਹਨ।

ਸਵਰਗੀ ਬੀਬੀ ਗੁਰਚਰਨ ਕੌਰ ਜੀ ਨੇ ਗੁਰਮੁਖ ਪਰਿਵਾਰ ਵਿੱਚ ਜਨਮ ਲਿਆ ਅਤੇ ਕੌਮ ਦੇ ਮਹਾਨ ਢਾਡੀ ਭਾਈ ਪ੍ਰੀਤਮ ਸਿੰਘ ਢਾਡੀ, ਪਿੰਡ ਕਲੌੜ (ਨੰਦਪੁਰ) ਜ਼ਿਲ੍ਹਾ ਫਤਹਿਗੜ੍ਹ ਸਾਹਿਬ ਜੋ ਕਿ ਗਿਆਨੀ ਦਿੱਤ ਸਿੰਘ ਜੀ ਦਾ ਜੱਦੀ ਪਿੰਡ ਹੈ, ਨਾਲ ਵਿਆਹੇ ਗਏ ਸਨ ਭਾਵ ਉਨ੍ਹਾਂ ਦਾ ਉਮਰ ਭਰ ਗੁਰਮੁਖ ਪਰਿਵਾਰਾਂ ਨਾਲ ਸਬੰਧ ਰਿਹਾ। ਇਸੇ ਤਰ੍ਹਾਂ ਉਨ੍ਹਾਂ ਦੇ ਭਰਾ ਭਾਈ ਜਸਬੀਰ ਸਿੰਘ ਰਾਗੀ, ਪਾਉਂਟਾ ਸਾਹਿਬ ਵਾਲੇ ਸਿੱਖ ਕੌਮ ਦੇ ਮਹਾਨ ਕੀਰਤਨੀਏ ਤੇ ਪ੍ਰਚਾਰਕ ਹਨ ਜੋ ਤਨਦੇਹੀ ਨਾਲ ਸਿੱਖ ਕੌਮ ਦੀ ਸੇਵਾ ਕਰ ਰਹੇ ਹਨ।

ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਨਾਲ ਇਨ੍ਹਾਂ ਦੋਨਾਂ ਪਰਿਵਾਰਾਂ ਦਾ ਅਤੀ ਨੇੜਲਾ ਸਬੰਧ ਹੈ। ਇਨ੍ਹਾਂ ਦੇ ਭਰਾ ਭਾਈ ਜਸਬੀਰ ਸਿੰਘ ਰਾਗੀ ਜੀ ਮੁੱਖ ਸਰਪ੍ਰਸਤ ਹਨ, ਪਤੀ, ਸ. ਪ੍ਰੀਤਮ ਸਿੰਘ ਢਾਡੀ ਸਲਾਹਕਾਰ ਤੇ ਦੇਵਰ ਸ. ਜਸਪਾਲ ਸਿੰਘ ਕੰਵਲ ਸੰਪਾਦਕ, ਬੇਟਾ ਸ. ਧਨਵੰਤ ਸਿੰਘ, ਦਸ਼ਮੇਸ਼ ਗੱਤਕਾ ਅਖਾੜਾ, ਯਮੁਨਾਨਗਰ ਵਿਖੇ ਸੇਵਾ ਨਿਭਾ ਰਹੇ ਹਨ।

ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਵਲੋਂ ਉਨ੍ਹਾਂ ਨੂੰ ਸਰਧਾਂਜਲੀ ਭੇਟ ਕੀਤੀ ਜਾਂਦੀ ਹੈ ਅਤੇ ਵਾਹਿਗੁਰੂ ਅੱਗੇ ਅਰਦਾਸ ਹੈ ਕਿ ਬੀਬੀ ਗੁਰਚਰਨ ਕੌਰ ਦੀ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਿਸ਼ ਕਰਨ।

*ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ*

05.03.2017 ਨੂੰ ਅੰਤਿਮ ਅਰਦਾਸ ਸਮੇਂ ਸਜੇ ਦੀਵਾਨ ਵਿੱਚ ਭਾਈ ਜਸਵੀਰ ਸਿੰਘ ਪਾਉਂਟਾ ਸਾਹਿਬ ਵਾਲੇ ਹਾਜ਼ਰੀ ਭਰਦੇ ਹੋਏ ਅਤੇ ਹਾਜ਼ਰ ਸੰਗਤਾਂ।











# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 20/- · ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 44 ਸਾਲ 4 6 ਅਪ੍ਰੈਲ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48



*ਮੁੱਖ ਸਰਪ੍ਰਸਤ : ਭਾਈ ਜਸਬੀਰ ਸਿੰਘ ਰਾਗੀ*
*ਪਾਉਂਟਾ ਸਾਹਿਬ ਵਾਲੇ 8054113113*

*ਮੁੱਖ ਸੰਪਾਦਕ:*
*ਪ੍ਰਿੰ.ਨਸੀਬ ਸਿੰਘ ਸੇਵਕ* *9465216530*
*ਸੰਪਾਦਕ : ਜਸਪਾਲ ਸਿੰਘ ਕੰਵਲ* *8968968397*
*ਸੰਪਾਦਕ : ਅਵਤਾਰ ਸਿੰਘ ਮਹਿਤਪੁਰੀ* *9316133498*
ਨਿਊਜ਼ ਐਡੀਟਰ: ਪ੍ਰੀਤਮ ਲੁਧਿਆਣਵੀ
ਉਪ-ਸੰਪਾਦਕ (ਆਨਰੇਰੀ): ਕ੍ਰਿਸ਼ਨ ਰਾਹੀ
*ਸਹਿ ਸੰਪਾਦਕ: ਸੁਰਜਨ ਸਿੰਘ ਜੱਸਲ* (ਆਨਰੇਰੀ)
*ਸਹਿ ਸੰਪਾਦਕ:* ਬਲਜੀਤ ਸਿੰਘ ਫਿੱਡਿਆਂਵਾਲਾ (ਆਨਰੇਰੀ)

**ਪ੍ਰਬੰਧਕੀ ਸਲਾਹਕਾਰ ਬੋਰਡ**

ਡਾ: ਸੁਖਜਿੰਦਰ ਸਿੰਘ ਯੋਗੀ (**ਚੇਅਰਮੈਨ**)
ਮਲੂਗਰ ਸਿੰਘ ਪਟਿਆਲਾ, ਸੁੱਚਾ ਸਿੰਘ ਕਲੌੜ
ਜਰਨੈਲ ਸਿੰਘ ਮਹਿਤੋ, ਸ਼ਮਸ਼ੇਰ ਸਿੰਘ ਚੰਡੀਗੜ੍ਹ
ਜਸਪਾਲ ਸਿੰਘ ਕਲੌੜ, ਰਣਬੀਰ ਸਿੰਘ ਮੋਹਾਲੀ

**ਸਾਹਿਤਕ ਸਲਾਹਕਾਰ ਬੋਰਡ**

ਲਾਲ ਸਿੰਘ ਲਾਲੀ (**ਸਰਪ੍ਰਸਤ**)
ਪ੍ਰੀਤਮ ਸਿੰਘ ਢਾਡੀ, ਭਗਤ ਰਾਮ ਰੰਗਾੜਾ
ਬਾਬੂ ਰਾਮ ਦੀਵਾਨਾ, ਅਮਰਜੀਤ ਸਿੰਘ ਸੰਧੂ
ਸੇਵੀ ਰਾਇਤ ਪਰਸ ਰਾਮ ਸਿੰਘ ਬੱਧਣ
ਮੇਜਰ ਸਿੰਘ ਇਸੜੂ, ਜਰਨੈਲ ਸਿੰਘ ਹਸਨਪੁਰੀ
ਗੁਰਦਰਸ਼ਨ ਸਿੰਘ ਮਾਵੀ

**ਵਿਦੇਸ਼ੀ ਸਾਹਿਤਕ ਸਲਾਹਕਾਰ ਬੋਰਡ**

ਤਰਲੋਚਨ ਸਿੰਘ ਦੁਪਾਲਪੁਰ, ਅਮਰੀਕਾ
ਗੁਰਦੀਸ਼ ਕੌਰ ਗਰੇਵਾਲ, ਗੁਰਮੀਤ ਸਿੰਘ ਬਰਸਾਲ


## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:-** 9465216530
bhaiditsinghpatrikachd@gmail.com, or bhaiditsinghpatrika@yahoo.com



ਲੇਖਕਾਂ ਦੀਆਂ ਰਚਨਾਵਾਂ/ਲਗਾਂ ਮਾਤਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜਰੂਰੀ ਨਹੀਂ ਹੈ। ਲੇਖਕਾਂ ਦੇ ਵਿਚਾਰ ਉਨ੍ਹਾਂ ਦੇ ਆਪਣੇ ਨਿਜੀ ਹਨ। ਕਿਸੇ ਵੀ ਕਾਨੂੰਨੀ ਕਾਰਵਾਈ ਦਾ ਨਿਪਟਾਰਾ ਸਿਰਫ ਚੰਡੀਗੜ੍ਹ ਹੀ ਕੀਤਾ ਜਾ ਸਕੇਗਾ। ਸੰਪਾਦਕ


**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

***ਚੰਦਿਆਂ ਦਾ ਵੇਰਵਾ***

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code: STBP0000435,*
*ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਪੰਥ ਦੀ ਚੜ੍ਹਦੀ ਕਲਾ ਲਈ
# ਕੌਮ ਇੱਕ ਜੁੱਟ ਹੋਵੇ

*ਜਸਪਾਲ ਸਿੰਘ ਕੰਵਲ*
*89689-68397*

ਦੁਨਿਆਵੀ ਸੰਸਾਰ ਵਿੱਚ ਹਰ ਸਮਾਜ ਤਰ੍ਹਾਂ-ਤਰ੍ਹਾਂ ਦੀਆਂ ਸਮੱਸਿਆਵਾਂ ਨਾਲ ਘਿਰਿਆ ਹੋਇਆ ਹੈ, ਭਾਵੇਂ ਉਹ ਰਾਜਨੀਤਿਕ, ਧਾਰਮਿਕ, ਆਰਥਿਕ ਹੋਣ। ਪਰਵਾਰਕ ਸਬੰਧ ਹੋਣ, ਜਾਤ-ਪਾਤ ਜਾਂ ਨਸ਼ਿਆਂ ਦੀ ਗੱਲ ਹੋਵੇ। ਔਰਤ ਉੱਤੇ ਅਤਿਆਚਾਰਾਂ ਦਾ ਮਸਲਾ ਜਾਂ ਮਾਦਾ ਭਰੂਣ ਦੀ ਹੱਤਿਆ ਦੀ ਗੱਲ ਹੋਵੇ ਇਤਿ ਆਦਿ। ਇਨ੍ਹਾਂ ਵਿੱਚੋਂ ਕਿਸੇ ਵੀ ਸਮੱਸਿਆ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਸਭ ਸਮੱਸਿਆਵਾਂ ਸਾਡੇ ਸਮਾਜਿਕ ਜੀਵਨ ਉੱਤੇ ਡੂੰਘਾ ਅਸਰ ਪਾਉਣ ਵਾਲੀਆਂ ਹਨ। ਜੇਕਰ ਕੋਈ ਮਨੁੱਖ, ਪਰਿਵਾਰ ਜਾਂ ਸਮਾਜ ਅੱਜ ਦੀ ਘੜੀ ਕਿਸੇ ਸਮੱਸਿਆ ਤੋਂ ਪ੍ਰਭਾਵਿਤ ਨਹੀਂ ਤਾਂ ਇਹ ਜ਼ਰੂਰੀ ਨਹੀਂ ਕਿ ਉਹ ਸਦਾ ਲਈ ਆਜ਼ਾਦ ਹੈ ਜਾਂ ਆਜ਼ਾਦ ਰਹਿ ਸਕਦਾ ਹੈ ਕਿਉਂਕਿ ਇਹ ਸਮੱਸਿਆਵਾਂ ਛੂਤ ਦੀ ਬੀਮਾਰੀ ਦੀ ਤਰ੍ਹਾਂ ਫੈਲਦੀਆਂ ਹਨ ਅਤੇ ਤਬਾਹੀ ਦਾ ਕਾਰਣ ਬਣਦੀਆਂ ਹਨ।

ਬਾਬੇ ਨਾਨਕ ਅਤੇ ਭਗਤਾਂ ਨੇ ਸਮਾਜ ਵਿੱਚ, ਜਿਥੇ ਪ੍ਰਚੱਲਤ ਕੁਰੀਤੀਆਂ, ਵਹਿਮਾਂ-ਭਰਮਾਂ, ਕਰਮ-ਕਾਂਡਾਂ, ਪਾਖੰਡਾਂ ਦਾ ਆਪਣੀ ਬਾਣੀ ਵਿੱਚ ਉਲੇਖ ਕੀਤਾ, ਉਥੇ ਹੀ ਇਨ੍ਹਾਂ ਦੇ ਸਮਾਧਾਨ ਤੇ ਸੁਧਾਰ ਲਈ ਵੀ ਹੱਲ ਬਿਆਨ ਕੀਤੇ ਹਨ। ਪਿਛੋਂ ਦੂਸਰੇ ਗੁਰੂ ਸਾਹਿਬਾਨ ਨੇ ਇਨ੍ਹਾਂ ਸੁਧਾਰਾਂ ਨੂੰ ਨਵੀਂ ਦਿਸ਼ਾ ਅਤੇ ਗਤੀ ਦੇ ਕੇ ਹੋਰ ਉਜਾਗਰ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਮੇਂ ਦੇ ਹਾਕਮਾਂ ਨੂੰ ਵੰਗਾਰਿਆ ਅਤੇ ਸੱਚ, ਹੱਕ ਅਤੇ ਇਨਸਾਫ਼ ਦੇ ਰਾਹ 'ਤੇ ਪਹਿਰਾ ਦਿੰਦੇ ਹੋਏ ਸ਼ਹੀਦੀਆਂ ਪ੍ਰਾਪਤ ਕੀਤੀਆਂ ਪਰ ਈਨ ਨਹੀਂ ਮੰਨੀ। ਸ੍ਰੀ ਹਰਗੋਬਿੰਦ ਸਾਹਿਬ ਜੀ ਨੇ ਗੁਰਗੱਦੀ ਤੇ ਬਿਰਾਜਮਾਨ ਹੋਣ ਸਮੇਂ ਪੁਰਾਣੀਆਂ ਰਵਾਇਤਾਂ ਨੂੰ ਤੋੜਦਿਆਂ ਸੇਲੀ ਟੋਪੀ ਦੀ ਥਾਂ ਤੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕੀਤੀਆਂ। ਸੰਗਤਾਂ ਨੂੰ ਭੇਟਾ ਦੇ ਤੌਰ 'ਤੇ ਬੇਦਾਗ ਜਵਾਨੀ, ਵਧੀਆ ਤੇਜ਼ ਦੌੜਾਕ ਘੋੜੇ, ਤੀਰ ਕਮਾਨ, ਤੇਗਾਂ, ਭਾਲੇ, ਬੰਦੂਕਾਂ ਆਦਿ ਹਥਿਆਰ ਲੈ ਕੇ ਆਉਣ ਲਈ ਲਲਕਾਰ ਪਾਈ ਅਤੇ ਸ੍ਰੀ ਅਕਾਲ ਤਖਤ ਦੀ ਸਿਰਜਣਾ ਕੀਤੀ। ਜ਼ਾਲਮਾਂ ਦੇ ਤਸ਼ੱਦਦ ਵਿਰੁਧ 4 ਲੜਾਈਆਂ ਲੜੀਆਂ ਅਤੇ ਜਿੱਤ ਪ੍ਰਾਪਤ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕਰਕੇ ਕੌਮ ਨੂੰ ਵਿਲੱਖਣਤਾ ਬਖ਼ਸ਼ੀ, ਚਾਰੇ ਵਰਨਾਂ ਨੂੰ ਇੱਕ ਲੜੀ 'ਚ ਪਰੋਇਆ, ਔਰਤ ਨੂੰ ਬਰਾਬਰ ਦਾ ਦਰਜਾ ਦਿੱਤਾ ਅਤੇ ਦੀਨ-ਦੁਖੀਆਂ ਦੀ ਰੱਖਿਆ ਦਾ ਸੰਕਲਪ ਲੈ ਕੇ ਜ਼ਾਲਮਾਂ ਦੀਆਂ ਨੀਂਦਾਂ ਹਰਾਮ ਕੀਤੀਆਂ। ਖਾਲਸਾ ਪੰਥ ਦੀ ਚੜ੍ਹਦੀ ਕਲਾ ਲਈ ਸਰਬੰਸ ਵਾਰ ਕੇ ਲਾਸਾਨੀ ਮਿਸਾਲ ਕਾਇਮ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦੇ ਕੇ ਅੱਗੇ ਵਾਸਤੇ ਦੇਹਧਾਰੀ ਗੁਰੂ ਪ੍ਰਥਾ ਖ਼ਤਮ ਕਰਕੇ ਸਰਬ ਸਾਂਝੇ ਗ੍ਰੰਥ ਨੂੰ ਯੁਗੋ-ਯੁੱਗ ਅਟੱਲ ਹੋਣ ਦੀ ਬਖ਼ਸ਼ਿਸ਼ ਕੀਤੀ। ਗੁਰੂ ਸਾਹਿਬ ਦੇ ਪਦ-ਚਿਨ੍ਹਾਂ ਤੇ ਚਲਦਿਆਂ ਅਣਗਿਣਤ ਸਿੰਘਾਂ, ਸਿੰਘਣੀਆਂ ਤੇ ਭੁਜੰਗੀਆਂ ਨੇ ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ, ਪਰ ਧਰਮ ਨਹੀਂ ਹਾਰਿਆ।

ਕੋਈ ਸਮਾਂ ਸੀ ਜਦੋਂ ਪੰਜਾਬ ਦੇ ਸੂਰਬੀਰ ਯੋਧਿਆਂ ਦੀ ਦੁਨੀਆਂ ਭਰ ਵਿੱਚ ਧਾਕ ਜਮੀ ਹੋਈ ਸੀ, ਵੈਰੀ ਦਲ ਥਰ-ਥਰ ਕੰਬਦੇ ਤਿੱਤਰ ਹੋ ਜਾਂਦੇ ਸਨ। ਇਨ੍ਹਾਂ ਛੈਲ-ਛਬੀਲੇ ਬਹਾਦਰ ਗੱਭਰੂਆਂ ਦੇ ਸਾਹਸ, ਸਿਦਕ, ਨਿਰਭੈਅਤਾ, ਸਿਰੜ ਅਤੇ ਹਿੱਕ ਦੇ ਜ਼ੋਰ ਅੱਗੇ ਕੀ ਅਬਦਾਲੀ ਦੀ ਅਫ਼ਗਾਨੀ ਫੌਜ, ਕੀ ਮੁਗਲਾਂ ਦੀ ਨਿਰਦਈ ਤੇ ਜ਼ਾਲਮ ਸਰਕਾਰ ਅਤੇ ਕੀ ਅੰਗ੍ਰੇਜ਼ਾਂ ਦੀਆਂ ਆਧੁਨਿਕ ਹਥਿਆਰਾਂ ਤੋਪਾਂ ਨਾਲ ਲੈਸ ਫੌਜਾਂ, ਸਭ ਛਿੱਥੀਆਂ ਪੈ ਜਾਂਦੀਆਂ, ਈਨ ਮੰਨ ਲੈਂਦੀਆਂ ਅਤੇ ਹਾਰ-ਕਬੂਲ ਕਰ ਲੈਂਦੀਆਂ ਸਨ। ਪਰ ਹੁਣ ਇਨ੍ਹਾਂ ਪਰਬਤ ਜਿਹੇ ਜੁੱਸੇ ਵਾਲੇ ਲੰਮ-ਸਲੰਮੇ ਗੱਭਰੂਆਂ ਦੇ ਹਿੱਕ ਅਤੇ ਡੌਲਿਆਂ ਦੀ ਤਾਕਤ ਵੱਖ-ਵੱਖ ਤਰ੍ਹਾਂ ਦੇ ਨਸ਼ਿਆਂ ਨੇ

ਢਹਿ ਢੇਰੀ ਕਰ ਦਿੱਤੀ ਹੈ। ਇਹ ਗੁਰੂ ਸਾਹਿਬਾਨ ਦੇ ਆਸ਼ਿਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ਾਂ ਤੋਂ ਅਤਿ ਦੀ ਹੱਦ ਤਕ ਭਟਕ ਚੁੱਕੇ ਹਨ।

ਇਸ ਦੇ ਵਿੱਚ ਕੋਈ ਸ਼ੱਕ ਨਹੀਂ ਕਿ ਪੰਥ ਨੇ ਬਹੁਤ ਮੱਲਾਂ ਮਾਰੀਆਂ ਹਨ ਅਤੇ ਪੂਰੇ ਵਿਸ਼ਵ ਵਿੱਚ ਆਪਣੀ ਧਾਂਕ ਜਮਾਈ ਹੈ। ਇਹ ਸਭ ਕੁੱਝ ਗੁਰੂ ਆਸ਼ੇ ਨੂੰ ਪ੍ਰਪੱਕਤਾ ਦੇਣ ਨਾਲ ਹੀ ਹੋਇਆ ਹੈ। ਇੱਥੇ ਇਹ ਵੀ ਵਰਣਨਯੋਗ ਹੈ ਕਿ ਬਾਹਰਲੀਆਂ ਆਫ਼ਤਾਂ ਤੋਂ ਕੌਮ ਆਪਣੇ ਆਪ ਨੂੰ ਬਚਾਉਣ ਲਈ ਹਰ ਸਮੇਂ ਸੰਘਰਸ਼ ਕਰਦੀ ਰਹਿੰਦੀ ਹੈ, ਪਰ ਜਦੋਂ ਆਪਣੇ ਹੀ ਆਪਣੀ ਕੌਮ ਨੂੰ ਘਾਤ ਲਾ ਕੇ ਨੁਕਸਾਨ ਪਹੁੰਚਾਉਣ ਦੀ ਠਾਣ ਲੈਂਦੇ ਹਨ, ਇਸ ਦੇ ਬਚਾਓ ਲਈ ਉਪਾਅ ਕਰਨੇ ਹੋਰ ਵੀ ਬਹੁਤ ਜ਼ਰੂਰੀ ਹੋ ਜਾਂਦੇ ਹਨ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਿੱਖਾਂ ਦੀ ਗਿਣਤੀ ਲੱਗਪੱਗ ਇਕ ਕਰੋੜ ਸੀ ਅਤੇ ਸਿੱਖ ਰਾਜ ਦੇ ਪਤਨ ਤੋਂ ਬਾਅਦ 1866 ਈ: ਦੀ ਮਰਦਮ ਸ਼ੁਮਾਰੀ ਸਮੇਂ ਇਹ ਘੱਟ ਕੇ ਮਹਿਜ਼ 18 ਲੱਖ ਦੇ ਕਰੀਬ ਰਹਿ ਗਈ ਸੀ। ਇਹ ਘਟਦੀ ਸਿੱਖ ਆਬਾਦੀ ਦਾ ਪ੍ਰਤਿਕਰਮ ਦੇਖ ਕੇ ਅੰਗ੍ਰੇਜ਼ ਵਿਦਵਾਨਾਂ ਦੀ ਮਿੱਥ ਸੀ ਕਿ ਆਉਣ ਵਾਲੇ 25 ਸਾਲਾਂ ਵਿੱਚ ਅਗਰ ਕਿਸੇ ਨੇ ਪੂਰਨ ਗੁਰਸਿੱਖ ਦੇ ਦਰਸ਼ਨ ਕਰਨੇ ਹੋਣਗੇ ਤਾਂ ਸਿਰਫ ਅਜਾਇਬ ਘਰਾਂ ਵਿੱਚ ਲੱਗੀਆਂ ਤਸਵੀਰਾਂ ਤੋਂ ਹੀ ਹੋ ਸਕਣਗੇ। ਪਰ ਕੁੱਝ ਹੀ ਸਾਲਾਂ ਵਿੱਚ ਕੌਮ ਦੇ ਇਕ ਹੀਰੇ ਨੇ ਪੰਜਾਬ ਦੇ ਇਸ ਤਣਾਅ ਪੂਰਨ ਮਾਹੌਲ ਅੰਦਰ, ਹੋਰ ਸੱਚੀ-ਸੁੱਚੀ ਸੋਚ ਵਾਲੇ ਗੁਰਮੁੱਖਾਂ ਦੇ ਨਾਲ, ਆਪਣੀ ਬੁੱਧੀ-ਬਿਬੇਕ ਦੀ ਖੜਗ ਨਾਲ ਧੜੱਲੇਦਾਰ ਪ੍ਰਵੇਸ਼ ਕੀਤਾ ਅਤੇ ਵਿਸ਼ੇਸ਼ ਯੋਗਦਾਨ ਨਾਲ ਅੰਗ੍ਰੇਜ਼ਾਂ ਦੀ ਮਿੱਥ ਨੂੰ ਝੁਠਲਾਇਆ। **ਕੌਮ ਦੇ ਉਹ ਹੀਰੇ ਸਨ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ।** ਉਨ੍ਹਾਂ ਨੇ ਸਿੱਖੀ ਦੇ ਪ੍ਰਚਾਰ ਅਤੇ ਪਾਸਾਰ ਲਈ ਪਿੰਡਾਂ, ਕਸਬਿਆਂ ਅਤੇ ਸ਼ਹਿਰਾਂ ਵਿੱਚ ਜਾ-ਜਾ ਕੇ ਭਾਸ਼ਣ ਦਿੱਤੇ, ਸਿੱਖ ਧਰਮ ਵਿੱਚ ਫੈਲ ਰਹੀਆਂ ਬਿਪਰਵਾਦੀ ਕੁਰੀਤੀਆਂ ਨੂੰ ਭੰਡਣ ਲਈ ਸਾਹਿਤ ਦੀ ਰਚਨਾ ਕੀਤੀ। ਖਾਲਸਾ ਅਖਬਾਰ, ਲਾਹੌਰ ਦੇ ਐਡੀਟਰ ਦੇ ਤੌਰ 'ਤੇ ਸਿੱਖੀ ਦੀ ਪ੍ਰਪੱਕਤਾ ਲਈ ਸਿੱਖੀ ਨੂੰ ਵ੍ਹਿਮਾਂ-ਭਰਮਾਂ, ਕਰਮ-ਕਾਂਡਾਂ ਤੇ ਪਾਖੰਡਾਂ ਤੋਂ ਬਚਾਉਣ ਲਈ ਅਨੇਕਾਂ ਹੀ ਸੰਪਾਦਕੀ ਅਤੇ ਹੋਰ ਲੇਖ ਲਿਖ ਕੇ ਸਿੱਖ ਕੌਮ ਨੂੰ ਸੁਚੇਤ ਕੀਤਾ ਸੀ।

ਅਜੋਕੇ ਹਾਲਾਤਾਂ ਵਿੱਚ ਜਦੋਂ ਸਿੱਖੀ ਉੱਤੇ ਅੰਦਰੂਨੀ ਅਤੇ ਬਾਹਰੀ ਤਾਕਤਾਂ ਸਿੱਖ ਕੌਮ ਸੀ ਸ਼ਾਨ-ਬਾਨ ਨੂੰ ਢਾਹ ਲਾਉਣ ਉੱਤੇ ਤੁਲੀਆਂ ਹੋਈਆਂ ਹਨ ਤਾਂ ਸਿੱਖ ਕੌਮ ਦੇ ਵਿਦਵਾਨ ਸੱਜਣਾਂ, ਗੁਰੂ ਆਸ਼ਿਆਂ ਦੇ ਪ੍ਰਚਾਰ ਅਤੇ ਪ੍ਰਸਾਰ ਨਾਲ ਜੁੜੀਆਂ ਹੋਰ ਸੰਸਥਾਵਾਂ ਅਤੇ ਹਰ ਸੱਚੇ-ਸੁੱਚੇ ਸਿੱਖ ਕਿਰਦਾਰ ਅੱਗੇ ਅਰਜ਼ੋਈ ਹੈ ਕਿ ਗੁਰੂ ਸਾਹਿਬਾਨ ਦੁਆਰਾ ਸਮਾਜ ਵਿੱਚ ਜਗਾਈ ਗਈ ਨਵੀਂ ਚੇਤਨਾ ਨੂੰ ਸਮਰਪਿਤ ਹੋ ਕੇ ਵਿਲੱਖਣ ਅਤੇ ਵੱਖਰੀ ਪਹਿਚਾਣ ਵਾਲੀ ਸਿੱਖ ਕੌਮ ਵਿੱਚ ਤੇਜ਼ੀ ਨਾਲ ਫੈਲ ਰਹੀਆਂ ਕੁਰੀਤੀਆਂ, ਵਹਿਮਾਂ-ਭਰਮਾਂ, ਪਾਖੰਡਾਂ ਅਤੇ ਕਰਮ-ਕਾਂਡਾਂ ਦਾ ਪੁਰਜ਼ੋਰ ਟਾਕਰਾ ਕਰਨ। ਸਮਾਜ ਵਿੱਚ ਵੱਧ ਰਹੇ ਜ਼ੁਲਮ ਨੂੰ ਰੋਕਣ ਲਈ ਅੱਗੇ ਆਵੇ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਕੌਮ ਇੱਕ ਜੁੱਟ ਹੋਵੇ।

-----0-----

# ਪਰਉਪਕਾਰੀ

*ਪ੍ਰੀਤਮ ਸਿੰਘ ਢਾਡੀ*
*90681-14545*

ਡਾ. ਅੰਬੇਦਕਰ ਜੀ ਆਏ ਜੱਗ ਤੇ ਵੱਡੇ ਪਰਉਪਕਾਰੀ
ਜਿਸ ਦੀ ਕਿਰਪਾ ਰੋਟੀ ਖਾਵੇ ਦਲਿਤਾਂ ਦੀ ਫੁਲਵਾੜੀ
ਸੰਵਿਧਾਨ ਲਿਖਿਆ ਦੇਸ਼ ਅਪਣੇ ਦਾ ਜਾਵਾਂ ਮੈ ਬਲਿਹਾਰੀ
ਜਿਸ ਦੇ ਅੰਦਰ ਕਨੂੰਨ ਬਣਾਏ ਦਲਿਤਾਂ ਦੇ ਹਿਤਕਾਰੀ
ਮੰਦਰਾਂ ਦੇ ਵਿੱਚ ਦੇਵਤੇ ਬੈਠੇ ਉਡੀਕਾਂ ਕਰੇ ਮੁਰਾਰੀ
ਸਾਰਾ ਅਲੂਣਾ ਬਿਦਰ ਦਾ ਖਾਕੇ ਉਥੇ ਰਾਤ ਗੁਜਾਰੀ
ਜਲ ਦੇਵਤਾ ਖੂਹਾਂ ਅੰਦਰ ਆਵਾਜ਼ ਇਨ੍ਹਾਂ ਨੂੰ ਮਾਰੀ
ਪਰ ਕੋਈ ਨੇੜੇ ਜਾਣ ਨਾ ਦਿੰਦਾ ਦੂਰ ਦੁਰਕਾਰੇ ਸੰਸਾਰੀ
ਪਾਣੀ ਭਰਾਇਆ ਸਭਨਾਂ ਤਾਈਂ ਖੁਸ਼ ਹੋ ਗਏ ਨਰ-ਨਾਰੀ
ਨੌਕਰੀਆਂ ਵਿੱਚ ਪਹਿਲ ਦੁਆਕੇ ਕਈਆਂ ਤਰੱਕੀ ਦੁਆਈ
ਹੁਣ ਕਾਨੂੰਨਾ ਤੋੜ ਫੋੜ ਕੇ ਬੰਦ ਕਰ ਰਹੇ ਅਧਿਕਾਰੀ
ਇਨ੍ਹਾਂ ਸਰਕਾਰ ਦਾ ਰੱਬ ਹੀ ਰਾਖਾ ਉਲਟ ਪੁਲਟ ਕਰੇ ਸਾਰੀ
ਉਮੀਦ ਨਹੀਂ ਹੈ ਅਗਲੇ ਸਾਲਾਂ ਵਿੱਚ ਕੀ ਕੁਝ ਕਰਨਾ ਇਹਨੇ
ਧਰਮ ਨਿਰਪੱਖਤਾ, ਉਡ ਪੁੱਡ ਜਾਣੀ ਹਕੀਕਤ ਕਹੇ ਲਿਖਾਰੀ
'ਢਾਡੀ' ਹੈ ਇੱਕ ਰੱਬਦਾ ਬੰਦਾ ਸੱਚ ਦਾ ਹੈ ਪੁਜਾਰੀ
ਸੱਚ ਕਹਿਣ ਦਾ ਕਰੇ ਹੌਸਲਾ ਸੱਚੀ ਬਾਤ ਉਚਾਰੀ।

-----0-----

ਲੜੀਵਾਰ
ਕਿਸ਼ਤ 1

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ* *ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

*'ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ' ਪੁਸਤਕ ਵਿਚੋਂ **ਦੰਭ ਵਿਦਾਰਨ** ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖ਼ੁਸ਼ੀ ਪ੍ਰਾਪਤ ਹੋ ਰਹੀ ਹੈ। ਡਾ. ਇੰਦਰਜੀਤ ਸਿੰਘ ਗੋਗੋਆਣੀ ਨੇ ਇਸ ਨੂੰ ਸੰਪਾਦਿਤ ਕੀਤਾ ਹੈ ਤੇ ਇਸ ਦੇ ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਹਨ। ਇਸ ਲੜੀ ਵਿੱਚ ਸਿਰਫ ਦੰਭ ਵਿਦਾਰਨ ਹੀ ਪ੍ਰਕਾਸ਼ਿਤ ਕੀਤੀ ਜਾਵੇਗੀ। ਇਸ ਪੁਸਤਕ ਵਿੱਚ ਗਿਆਨੀ ਦਿੱਤ ਸਿੰਘ ਜੀ ਵਲੋਂ ਸਾਧੂ ਦਯਾਨੰਦ ਦੇ ਸਤਿਆ ਪ੍ਰਕਾਸ਼ ਦੀ ਅਲੋਚਨਾ ਕੀਤੀ ਹੈ ਤੇ ਇਕ ਪਹਿਲੂ ਤੇ ਆਪਣੇ ਵੱਖਰੇ ਵਿਚਾਰ ਤਰਕ ਨਾਲ ਪੇਸ਼ ਕੀਤੇ ਹਨ। ਸਤਿਆ ਪ੍ਰਕਾਸ਼ ਵਿੱਚ ਲਿਖਾਰੀ ਵਲੋਂ ਦੂਜੇ ਧਰਮਾਂ ਦੀ ਨਿੰਦਿਆ ਦੇ ਨਾਲ-ਨਾਲ ਗੁਰੂ ਨਾਨਕ ਦੇਵ ਜੀ ਬਾਰੇ ਵੀ ਗਲਤ ਸ਼ਬਦਵਾਲੀ ਵਰਤੀ ਗਈ ਸੀ। ਇਸ ਲਈ ਗਿਆਨੀ ਜੀ ਨੇ ਪੂਰੀ ਤਰ੍ਹਾਂ ਘੋਖ ਕਰਨ ਉਪਰੰਤ ਇਸ ਨੂੰ 'ਦੰਭ ਵਿਦਾਰਨ' ਦਾ ਨਾਂ ਦਿੱਤਾ ਹੈ। ਉਮੀਦ ਹੈ ਕਿ ਪਾਠਕ ਚੰਗਾ ਹੁੰਗਾਰਾ ਦੇਣਗੇ।* ***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

### ਭੂਮਿਕਾ

ਸਾਡੇ ਸਮਾਜ ਵਿਚ ਕਿਸੇ ਮਨੁੱਖ, ਜਥੇਬੰਦੀ ਜਾਂ ਪਰਿਵਾਰ ਦੇ ਨਾਉਂ ਨਾਲ, ਜੋ ਵੀ ਝੂਠਾ-ਸੱਚਾ ਵਿਸ਼ੇਸ਼ਣ ਜੁੜ ਜਾਏ, ਉਸ ਨੂੰ ਬਦਲਣਾ ਮੁਸ਼ਕਲ ਹੁੰਦਾ ਹੈ। ਇਸੇ ਤਰ੍ਹਾਂ ਹੀ ਸਿੱਖ ਪੰਥ ਦੀਆਂ ਕੁਝ ਸਤਿਕਾਰਤ ਸਖਸ਼ੀਅਤਾਂ ਦੇ ਜੀਵਨ ਇਤਿਹਾਸ ਪ੍ਰਤੀ ਖੋਜ ਦੀ ਘਾਟ ਜਾਂ ਸਹੀ ਸਰੋਤਾਂ ਦੀ ਅਣਹੋਂਦ ਕਰਕੇ ਕੁਝ ਗੱਲਾਂ ਪ੍ਰਚੱਲਤ ਹੋ ਗਈਆਂ, ਜੋ ਉਨ੍ਹਾਂ ਦੇ ਕੱਦ ਬੁੱਤ ਤੇ ਕੌਮੀਅਤ ਦੀ ਭਾਵਨਾ ਅਨੁਸਾਰ ਮੇਲ ਤਾਂ ਨਹੀਂ ਖਾਂਦੀਆਂ, ਪਰ ਪ੍ਰਚਾਰੀਆਂ ਜਾ ਰਹੀਆਂ ਹਨ। ਇਹੋ ਜਿਹੀ ਕੁਝ ਬੇਇਨਸਾਫੀ ਗਿਆਨੀ ਦਿੱਤ ਸਿੰਘ ਜੀ ਦੀ ਸਖ਼ਸ਼ੀਅਤ ਨਾਲ ਵੀ ਹੋਈ ਹੈ। ਡਾ. ਬਲਵੰਤ ਸਿੰਘ ਢਿੱਲੋਂ ਜੀ ਦੀ ਸੁਯੋਗ ਅਗਵਾਈ ਹੇਠ ਗਿਆਨੀ ਦਿੱਤ ਸਿੰਘ ਜੀਵਨ ਰਚਨਾ ਤੇ ਵਿਚਾਰਧਾਰਾ ਵਿਸ਼ੇ ਉਪਰ ਖੋਜ ਕਾਰਜ ਕਰਦਿਆਂ ਮੈਨੂੰ ਅਨੇਕਾਂ ਲੇਖਕਾਂ ਦੀਆਂ ਰਚਨਾਵਾਂ ਵਿਚੋਂ ਪੜ੍ਹਨ ਨੂੰ ਮਿਲਿਆ ਕਿ ਗਿਆਨੀ ਜੀ ਆਰੀਆ ਸਮਾਜ ਦੇ ਪ੍ਰਚਾਰਕ ਰਹੇ ਸਨ ਅਤੇ ਇਉਂ ਵੀ ਜਾਪਿਆ ਕਿ ਜਿਵੇਂ ਅਸੀਂ ਉਨ੍ਹਾਂ ਨੂੰ ਇਕ ਤਨਖਾਹਦਾਰ ਪ੍ਰਚਾਰਕ ਵਜੋਂ ਪੇਸ਼ ਕਰ ਰਹੇ ਹਾਂ। ਉਧਰ ਗਿਆਨੀ ਦਿੱਤ ਸਿੰਘ ਰਚਿਤ ਅਨੇਕਾਂ ਸੰਪਾਦਕੀ ਲੇਖ ਅਤੇ ਪੁਸਤਕਾਂ ਦਾ ਅਧਿਐਨ ਕਰਦਿਆਂ ਇਹ ਸਪੱਸ਼ਟ ਹੋਇਆ ਕਿ ਉਨ੍ਹਾਂ ਦਾ ਆਰੀਆ ਸਮਾਜ ਪ੍ਰਤੀ ਬਿਲਕੁਲ ਨਿਸ਼ਚਾ ਨਹੀਂ ਸੀ।

ਹੱਥਲੀ ਪੁਸਤਕ ਗਿਆਨੀ ਦਿੱਤ ਸਿੰਘ ਰਚਨਾਵਲੀ-ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਬਾਦ ਪ੍ਰਕਾਸ਼ਤ ਕਰਨ ਦਾ ਇਹੋ ਮਕਸਦ ਹੈ ਕਿ ਗਿਆਨੀ ਜੀ ਦਾ ਆਰੀਆ ਸਮਾਜ ਪ੍ਰਤੀ ਕੀ ਨਜ਼ਰੀਆ ਸੀ ? ਇਸ ਦਾ ਅਧਾਰ ਖਾਲਸਾ ਅਖ਼ਬਾਰ ਲਾਹੌਰ ਦੇ ਸੰਪਾਦਕੀ ਲੇਖ ਅਤੇ ਸਮੁੱਚੀ ਰਚਨਾਵਲੀ ਵਿਚੋਂ ਦੋ ਵਿਸ਼ੇਸ਼ ਪੁਸਤਕਾਂ ਸਨ, ਜਿਨ੍ਹਾਂ ਵਿਚੋਂ ਇਕ ਪੁਸਤਕ ਦੰਭ ਵਿਦਾਰਨ ਤਾਂ ਪਾਠਕ ਵਰਗ ਦੇ ਘੱਟ ਹੀ ਦ੍ਰਿਸ਼ਟੀਗੋਚਰ ਹੋਈ ਹੈ, ਜੋ ਆਰੀਆ ਸਮਾਜ ਦੇ ਗ੍ਰੰਥ ਸਤਯਾਰਥ ਪ੍ਰਕਾਸ਼ (1875 ਵਾਲੀ ਐਡੀਸ਼ਨ) ਦਾ ਉੱਤਰ ਹੈ। ਇਸ ਦੀ ਇੱਕੋ ਐਡੀਸ਼ਨ 7 ਜੁਲਾਈ 1902 ਈ: ਵਿੱਚ ਪ੍ਰਕਾਸ਼ਤ ਹੋਈ ਸੀ ਅਤੇ ਦੂਜੀ ਪੁਸਤਕ 'ਮੇਰਾ ਤੇ ਸਾਧੂ ਦਯਾਨੰਦ ਜੀ ਦਾ ਸੰਬਾਦ' ਹੈ। ਹੁਣ ਅਸੀਂ ਦੰਭ ਵਿਦਾਰਨ ਦੇ ਨਾਲ ਹੀ ਗਿਆਨੀ ਜੀ ਦੀ ਚਰਚਿਤ ਰਚਨਾ ਦੰਭ ਵਿਦਾਰਨ ਅਤੇ ਮੇਰਾ ਤੇ ਸਾਧੂ ਦਯਾਨੰਦ ਜੀ ਦਾ ਸੰਬਾਦ ਦੀ ਪਹਿਲੀ ਐਡੀਸ਼ਨ ਨੂੰ ਵੀ ਛਾਪ ਰਹੇ ਹਾਂ। ਇਨ੍ਹਾਂ

ਦੋਹਾਂ ਪੁਸਤਕਾਂ ਤੋਂ ਪਾਠਕ ਵਰਗ ਨੂੰ ਗਿ: ਦਿੱਤ ਸਿੰਘ ਜੀ ਦਾ ਆਰੀਆ ਸਮਾਜ ਪ੍ਰਤੀ ਨਜ਼ਰੀਆ ਸਪੱਸ਼ਟ ਹੋ ਜਾਵੇਗਾ। ਪਹਿਲਾਂ ਅਸੀਂ ਇਸ ਵਿਸ਼ੇ 'ਤੇ ਵਿਚਾਰ ਕਰਦੇ ਹਾਂ ਕਿ ਆਰਆ ਸਮਾਜ ਕੀ ਹੈ ? ਉਪਰੰਤ ਅਸੀਂ ਗਿਆਨੀ ਦਿੱਤ ਸਿੰਘ ਜੀ ਦੀ ਵਿਚਾਰਧਾਰਾ ਤੇ ਦੋਨਾਂ ਪੁਸਤਕਾਂ ਸਬੰਧੀ ਵਿਚਾਰ ਕਰਾਂਗੇ।

**ਆਰੀਆ ਸਮਾਜ**

ਆਰੀਆ ਸਮਾਜ ਦੇ ਮੋਢੀ ਸਵਾਮੀ ਦਯਾਨੰਦ ਸਨ। ਇਨ੍ਹਾਂ ਦਾ ਜਨਮ ਰਿਆਸਤ ਮੋਰਵੀ (ਕਾਠੀਆਵਾੜ) ਦੇ ਪਿੰਡ ਟੰਕਾਰਾ ਵਿਖੇ ਅੰਬਾ ਸ਼ੰਕਰ ਬ੍ਰਾਹਮਣ ਦੇ ਗ੍ਰਹਿ ਵਿਖੇ ਸੰਨ 1824 ਈ: ਨੂੰ ਹੋਇਆ। ਇਨ੍ਹਾਂ ਦੇ ਪਿਤਾ ਜ਼ਿਮੀਦਾਰ ਸਨ ਤੇ ਸ਼ਾਹੂਕਾਰਾ ਵੀ ਕਰਦੇ ਸਨ। ਉਹ ਸ਼ਿਵ ਦੇ ਉਪਾਸ਼ਕ ਸਨ। ਇਨ੍ਹਾਂ ਦਾ ਪਹਿਲਾ ਨਾਂ ਮੂਲ ਸ਼ੰਕਰ ਸੀ। ਇਨ੍ਹਾਂ ਦੀ ਸਿੱਖਿਆ ਪੰਜ ਸਾਲਾਂ ਦੇ ਉਮਰ ਵਿੱਚ ਸ਼ੁਰੂ ਹੋਈ ਤੇ ਦੇਵਨਾਗਰੀ ਲਿੱਪੀ ਸਿਖਾਈ ਗਈ। ਸਲੋਕ ਤੇ ਮੰਤਰ ਜ਼ੁਬਾਨੀ ਯਾਦ ਕਰਵਾਉਣੇ ਸ਼ੁਰੂ ਹੋਏ। ਬ੍ਰਾਹਮਣ ਪਰਿਵਾਰਾਂ ਦੀ ਉਸ ਸਮੇ ਦੀ ਪਰੰਪਰਾ ਅਨੁਸਾਰ - ਸੰਸਕ੍ਰਿਤ ਵਿਆਕਰਣ, ਭਾਸ਼ਾ ਤੇ ਸ਼ਾਸਤ੍ਰਾਂ ਦੀ ਸਿੱਖਿਆ ਦਿੱਤੀ ਗਈ। ਆਪ ਨੂੰ ਵਿਦਿਆ ਪੜ੍ਹਨ ਤੇ ਗਿਆਨ ਪ੍ਰਾਪਤੀ ਦੀ ਗਹਿਰੀ ਲਗਨ ਸੀ। ਬਚਪਨ ਵਿੱਚ ਸ਼ਿਵ ਦੀ ਮੂਰਤੀ ਦੁਆਲੇ ਪੂਜਾ ਸਮੱਗਰੀ ਨੂੰ ਚੂਹਿਆਂ ਵੱਲੋਂ ਮੂੰਹ ਮਾਰਨ ਤੇ ਭੱਜਦੇ ਨੱਠਦੇ ਦੇਖਦਿਆਂ ਆਪ ਦੇ ਮਨ ਵਿੱਚ ਮੂਰਤੀ ਪੂਜਾ ਦਾ ਵਿਰੋਧ ਪੈਦਾ ਹੋ ਗਿਆ। ਉਸ ਤੋਂ ਬਾਅਦ ਇਨ੍ਹਾਂ ਦੀ ਭੈਣ ਤੇ ਚਾਚੇ ਦੀ ਮੌਤ ਹੋਈ ਤਾਂ ਇਨ੍ਹਾਂ ਨੇ ਮੋਖਸ਼ ਸਾਧਨਾ ਦੀ ਖੋਜ ਤੇ ਸੱਚੇ ਸ਼ਿਵ ਦੀ ਤਲਾਸ਼ ਦਾ ਮਨ ਬਣਾਇਆ। ਇਨ੍ਹਾਂ ਨੇ ਪਰਮਾਨੰਦ ਸਰਸਵਤੀ ਸੰਨਿਆਸੀ ਤੋਂ ਗੁਰ ਦੀਖਿਆ ਲਈ ਤਾਂ ਸੰਨਿਆਸ ਧਾਰਨ ਕਰਕੇ ਇਨ੍ਹਾਂ ਦਾ ਨਾਉਂ ਦਯਾਨੰਦ ਸਰਸਵਤੀ ਜਾਣਿਆਂ ਜਾਣ ਲੱਗਾ। ਭਰਮਣ ਕਰਦਿਆਂ 1860 ਈ: ਵਿੱਚ ਇਨ੍ਹਾਂ ਦਾ ਮਿਲਾਪ ਮਥਰਾ ਵਿਖੇ ਸੰਸਕ੍ਰਿਤ ਦੇ ਉਘੇ ਵਿਦਵਾਨ ਸਵਾਮੀ ਵਿਰਜਾਨੰਦ ਨਾਲ ਹੋਇਆ ਤੇ ਆਪ ਨੇ ਉਨ੍ਹਾਂ ਪਾਸੋਂ ਚਾਰੇ ਵੇਦਾਂ ਦਾ ਗਿਆਨ ਪ੍ਰਾਪਤ ਕੀਤਾ। ਉਪਰੰਤ ਆਪ ਨੇ ਪ੍ਰਚਾਰ ਆਰੰਭ ਕੀਤਾ।

ਉਸ ਸਮੇਂ ਅੰਗਰੇਜ਼ੀ ਰਾਜ ਦੀ ਸਰਪ੍ਰਸਤੀ ਹੇਠ ਈਸਾਈ ਪਾਦਰੀਆਂ ਨੇ ਹਿੰਦੂ ਧਰਮ ਦੀਆਂ ਸਮਾਜਿਕ ਬੁਰਾਈਆਂ ਤੇ ਪੁਰਾਣਕ ਵੀਚਾਰਾਂ ਦਾ ਖੰਡਨ ਸ਼ੁਰੂ ਕਰ ਦਿੱਤਾ ਸੀ। ਉਨ੍ਹਾਂ ਦਾ ਮਕਸਦ ਸੀ ਕਿ ਹਿੰਦੂ ਆਪਣੇ ਧਰਮ ਨੂੰ ਤਿਆਗ ਕੇ ਈਸਾਈ ਬਣ ਜਾਣ। ਇਸ ਦੇ ਪ੍ਰਤੀਕਰਮ ਵਿੱਚ ਸਵਾਮੀ ਦਯਾਨੰਦ ਨੇ ਬੜੇ ਵਿਅੰਗਮਈ ਤੇ ਚੁਭਵੇਂ ਸ਼ਬਦਾਂ ਵਿੱਚ ਈਸਾਈ ਮੱਤ, ਪੁਰਾਣਕ ਮੱਤ ਤੇ ਇਸਲਾਮ ਆਦਿ ਦਾ ਖੰਡਨ ਕੀਤਾ। ਸਵਾਮੀ ਦਯਾਨੰਦ ਨੇ ਮੂਰਤੀ ਪੂਜਾ ਨੂੰ ਵੇਦ ਦੇ ਵਿਰੁੱਧ ਦੱਸਿਆ। ਸਵਾਮੀ ਜੀ ਨੇ 1 ਮਾਰਚ 1875 ਈ: ਨੂੰ ਬੰਬਈ ਵਿੱਚ ਆਰੀਆ ਸਮਾਜ ਦੀ ਸਥਾਪਨਾ ਕੀਤੀ।

ਸਵਾਮੀ ਦਯਾਨੰਦ ਆਰੀਆ ਸਮਾਜ ਦੀ ਸਥਾਪਨਾ ਤੋਂ ਬਾਅਦ 1877 ਈ: ਵਿੱਚ ਪੰਜਾਬ ਆਏ ਅਤੇ ਲਾਹੌਰ ਵਿਖੇ ਆਰੀਆ ਸਮਾਜ ਦੀ ਸ਼ਾਖਾ ਸਥਾਪਤ ਕੀਤੀ। ਇਥੇ ਹੀ ਗਿਆਨੀ ਦਿੱਤ ਸਿੰਘ ਨੇ ਸਵਾਮੀ ਦਯਾਨੰਦ ਨਾਲ ਕੁਝ ਅਹਿਮ ਮੁੱਦਿਆਂ 'ਤੇ ਬਹਿਸ ਵੀ ਕੀਤੀ। (ਇਹ ਤਿੰਨ ਗੋਸ਼ਟੀਆਂ ਵੀ ਹੱਥਲੀ ਪੁਸਤਕ ਦਾ ਦੂਜਾ ਭਾਗ ਹਨ)। ਲਾਹੌਰ ਵਿਖੇ ਹੀ ਆਰੀਆ ਸਮਾਜ ਦੇ ਸਿਧਾਂਤਾਂ ਦਾ ਪੁਨਰ-ਨਿਰਮਾਣ ਹੋਇਆ। ਇਸ ਤੋਂ ਬਾਅਦ ਭਾਰਤ ਵਿੱਚ ਵੱਖ-ਵੱਖ ਥਾਈਂ ਆਰੀਆ ਸਮਾਜ ਦੀਆਂ ਸ਼ਾਖਾਵਾਂ ਸਥਾਪਤ ਹੋਈਆਂ। ਡਾ. ਸ਼ਿਵ ਕੁਮਾਰ ਗੁਪਤਾ ਦਾ ਵਿਚਾਰ ਹੈ ਕਿ "ਉਨ੍ਹਾਂ ਦਿਨਾਂ ਦੇ ਪੰਜਾਬ ਵਿੱਚ ਈਸਾਈ ਪ੍ਰਚਾਰਕ ਅਤੇ ਮੁਸਲਮਾਨ ਧਰਮ ਬਦਲੀ ਦੀਆਂ ਕੋਸ਼ਿਸ਼ਾਂ ਵਿੱਚ ਸਨ। ਸੁਆਮੀ ਦਯਾਨੰਦ ਨੇ ਧਰਮ ਬਦਲੀ ਵਿਰੁੱਧ ਆਵਾਜ਼ ਉਠਾਈ ਅਤੇ ਉਨ੍ਹਾਂ ਰਾਹੀਂ ਚਲਾਈ 'ਸ਼ੁੱਧੀ ਲਹਿਰ' ਨੇ ਲੋਕਾਂ ਵਿੱਚ ਇਕ ਨਵੀਂ ਉਮੀਦ ਪੈਦਾ ਕੀਤੀ। ਪੰਜਾਬ ਵਿੱਚ ਆਰੀਆ ਸਮਾਜ ਨੂੰ ਬੜੀ ਸਫਲਤਾ ਮਿਲੀ। 1921 ਈ: ਵਿੱਚ ਸਾਰੇ ਭਾਰਤ ਵਿੱਚ 4,68,000 ਆਰੀਆ ਸਮਾਜੀ ਸਨ ਤਾਂ 2,23,000 ਕੇਵਲ ਪੰਜਾਬ ਵਿੱਚ ਸਨ।"

ਇਸ ਤਰ੍ਹਾਂ ਆਰੀਆ ਸਮਾਜ ਦਾ ਵੱਡੇ ਪੱਧਰ 'ਤੇ ਪਸਾਰ ਹੋਇਆ। ਇਕ ਤਾਂ ਆਰੀਆ ਸਮਾਜ ਦੇ ਮੈਂਬਰ ਪੜ੍ਹੇ ਲਿਖੇ ਸਨ, ਦੂਜਾ ਇਨ੍ਹਾਂ ਨੇ ਹਿੰਦੂ ਸਮਾਜ ਵਿੱਚ ਪੈਦਾ ਹੋਈਆਂ ਕੁਰੀਤੀਆਂ ਨੂੰ ਸੁਧਾਰਨ ਦਾ ਉਪਰਾਲਾ ਕੀਤਾ। ਛੂਤ ਛਾਤ, ਜਾਤ-ਪਾਤ ਦੇ ਵਖਰੇਵਿਆਂ ਦਾ ਡਟ ਕੇ ਵਿਰੋਧ ਕੀਤਾ, ਬਾਲ ਵਿਆਹ, ਪਰਦੇ ਦੀ ਰਸਮ, ਦਹੇਜ ਪ੍ਰਥਾ, ਨਸ਼ੇ, ਜੂਆ, ਬੁੱਤ ਪੂਜਾ ਆਦਿ ਦਾ ਜ਼ੋਰਦਾਰ ਖੰਡਨ ਕੀਤਾ। ਇਸਤ੍ਰੀ ਦਾ ਸਤਿਕਾਰ ਤੇ ਸਿੱਖਿਆ ਦੇ ਖੇਤਰ ਵਿੱਚ ਜਾਗ੍ਰਤੀ ਲਿਆਂਦੀ। ਇਨ੍ਹਾਂ ਨੇ ਸਮਾਜ ਸੁਧਾਰ ਦੇ ਚੰਗੇ ਕਾਰਜ ਕੀਤੇ

। ਰਾਜਨੀਤਕ ਅੰਦੋਲਨਾਂ ਤੋਂ ਦੂਰ ਰਹੇ ਤੇ ਆਪਣੇ ਪ੍ਰਚਾਰ 'ਤੇ ਜ਼ੋਰ ਦਿੱਤਾ।

ਸਵਾਮੀ ਦਯਾਨੰਦ ਦੇ ਪ੍ਰਚਾਰ ਦੇ ਕਈ ਲੋਕ ਵਿਰੋਧੀ ਵੀ ਸਨ। ਇਕ ਸਾਜਿਸ਼ ਤਹਿਤ ਵਿਰੋਧੀਆਂ ਨੇ ਇਕ ਜਗਨ ਨਾਥ ਨਾਮੀ ਰਸੋਈਏ ਨੂੰ ਲਾਲਚ ਦੇ ਕੇ ਸਵਾਮੀ ਦਯਾਨੰਦ ਨੂੰ ਦੁੱਧ ਵਿੱਚ ਜ਼ਹਿਰ ਪਿਲਾ ਦਿੱਤਾ ਤੇ 30 ਅਕਤੂਬਰ 1883 ਈ: ਨੂੰ ਆਪ ਦਾ ਦੇਹਾਂਤ ਹੋ ਗਿਆ। ਆਪ ਨੇ ਸਤਿਆਰਥ ਪ੍ਰਕਾਸ਼, ਰਿਗਵੇਦ ਭਾਸ਼ ਭੂਮਿਕਾ, ਸੰਸਕਾਰ ਵਿਧੀ, ਗੋ-ਕਰੁਣਾਨਿਧੀ ਆਦਿ ਗ੍ਰੰਥਾਂ ਦੀ ਰਚਨਾ ਕੀਤੀ। ਸਤਿਆਰਥ ਪ੍ਰਕਾਸ਼ ਆਰੀਆ ਸਮਾਜ ਦਾ ਧਰਮ ਗ੍ਰੰਥ ਮੰਨਿਆ ਜਾਂਦਾ ਹੈ। ਇਸੇ ਦਾ ਉੱਤਰ ਗਿ: ਦਿੱਤ ਸਿੰਘ ਨੇ 'ਦੰਭ ਵਿਦਾਰਨ' ਪੁਸਤਕ ਵਿੱਚ ਦਿੱਤਾ ਸੀ ਜੋ ਹੱਥਲੀ ਪੁਸਤਕ ਦਾ ਪਹਿਲਾ ਭਾਗ ਹੈ।

ਹੁਣ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਇਤਿਹਾਸ ਉਪਰ ਵਿਚਾਰ ਕਰੀਏ ਤਾਂ 19 ਅਪ੍ਰੈਲ 1877 ਈ: ਨੂੰ ਲਾਹੌਰ ਵਿਖੇ ਉਨ੍ਹਾਂ ਦੀ ਚਰਚਾ ਸਵਾਮੀ ਦਯਾਨੰਦ ਜੀ ਨਾਲ ਹੋਈ। ਜਿਸ ਸਬੰਧੀ ਗਿਆਨੀ ਜੀ ਨੇ ਖੁਦ ਹੀ ਲਿਖਿਆ ਹੈ ਅਤੇ ਸਪੱਸ਼ਟ ਹੈ ਕਿ ਗਿਆਨੀ ਜੀ ਨੇ ਸਵਾਮੀ ਦਯਾਨੰਦ ਨੂੰ ਸ਼ਾਬਤ੍ਰਾਰਥ ਵਿੱਚ ਹਾਰ ਦਿੱਤੀ। ਹੁਣ ਜਿਸ ਸੰਸਥਾ ਦੇ ਬਾਨੀ ਦੀ ਵੀਚਾਰਧਾਰਾ ਦੇ ਨਾਲ ਹੀ ਕੋਈ ਸਹਿਮਤ ਨਾ ਹੋਵੇ ਤਾਂ ਫਿਰ ਉਸ ਦਾ ਪ੍ਰਚਾਰ ਕਿਵੇਂ ਕਰ ਸਕਦਾ ਹੈ ?

ਇਤਿਹਾਸਕ ਦ੍ਰਿਸ਼ਟੀ ਤੋਂ 2 ਨਵੰਬਰ 1879 ਈ: ਵਿੱਚ ਪ੍ਰੋ: ਗੁਰਮੁਖ ਸਿੰਘ ਜੀ ਦੇ ਯਤਨਾਂ ਨਾਲ ਸਿੰਘ ਸਭਾ ਲਾਹੌਰ ਸਥਾਪਤ ਹੋਈ ਅਤੇ ਇਸ ਸਮੇਂ ਗਿਆਨੀ ਦਿੱਤ ਸਿੰਘ ਜੀ ਉਨ੍ਹਾਂ ਦੇ ਸੰਪਰਕ ਵਿੱਚ ਸਨ ਅਤੇ ਦੋਨਾਂ ਦੀ ਚੰਗੀ ਮਿੱਤਰਤਾ ਸੀ। ਖਾਲਸਾ ਅਖ਼ਬਾਰ ਲਾਹੌਰ, 7 ਜੂਨ 1901 ਪੰਨਾ 5 ਦੀ ਖਬਰ ਅਨੁਸਾਰ 1883 ਈ: ਵਿੱਚ ਆਪ ਨੇ ਗਿਆਨੀ ਦਾ ਇਮਤਿਹਾਨ ਪਾਸ ਕੀਤਾ ਜਿਸ ਤੇ ਪੰਜਾਬ ਯੂਨੀਵਰਸਿਟੀ ਦੇ ਸਾਲਾਨਾ ਜਲਸੇ ਵਿੱਚ ਲਾਰਡ ਰਿਪਨ ਸਾਹਿਬ ਮੁਲਕੀ ਲਾਟ ਦੇ ਹੱਥੋਂ ਇਕ ਉਮਦਾ ਘੜੀ ਅਤੇ ਇਕ ਤਮਗਾ ਇਨਾਮ ਪਾਇਆ। ਗਿਆਨੀ ਕਰਨ ਉਪਰੰਤ ਆਪ ਓਰੀਐਂਟਲ ਕਾਲਜ ਲਾਹੌਰ ਵਿਖੇ ਜੀਵਨ ਦੇ ਅੰਤਲੇ ਸਮੇਂ ਤੱਕ ਧਾਰਮਿਕ ਵਿਸ਼ਿਆਂ ਦੇ ਨਾਲ ਪੰਜਾਬੀ ਦੀਆਂ ਕਲਾਸਾਂ ਵੀ ਪੜ੍ਹਾਉਂਦੇ ਰਹੇ। ਇਸ ਦੇ ਹਵਾਲੇ 1901 ਈ: ਤੱਕ ਮਿਲਦੇ ਹਨ।

ਸਵਾਮੀ ਦਯਾਨੰਦ ਜੀ ਦੀ ਮੌਤ 30 ਅਕਤੂਬਰ 1883 ਈ: ਨੂੰ ਹੋਈ ਅਤੇ 1883 ਈ: ਵਿੱਚ ਹੀ ਗਿਆਨੀ ਦਿੱਤ ਸਿੰਘ ਜੀ ਦੇ ਗਯਾਨੀ ਪਾਸ ਕਰਕੇ ਓਰੀਐਂਟਲ ਕਾਲਜ ਵਿਖੇ ਨੌਕਰੀ 'ਤੇ ਲੱਗ ਜਾਣ ਦੇ ਹਵਾਲੇ ਪ੍ਰਾਪਤ ਹਨ। 11 ਅਪ੍ਰੈਲ 1886 ਈ: ਨੂੰ ਖਾਲਸਾ ਦੀਵਾਨ ਲਾਹੌਰ ਸਥਾਪਤ ਹੋਇਆ ਤੇ ਇਸ ਲਈ ਪ੍ਰੋ: ਗੁਰਮੁੱਖ ਸਿੰਘ ਨਾਲ ਮਿਲ ਕੇ ਗਿਆਨੀ ਜੀ ਨੇ ਦਿਨ ਰਾਤ ਸਿੱਖੀ ਦੇ ਪ੍ਰਚਾਰ ਤੇ ਪਾਸਾਰ ਲਈ ਕਾਰਜ ਕੀਤਾ। 13 ਜੂਨ 1886 ਈ: ਨੂੰ 'ਖਾਲਸਾ ਅਖਬਾਰ' ਨਾਉਂ ਦਾ ਸਪਤਾਹਿਕ ਪਰਚਾ ਜਾਰੀ ਹੋਇਆ। ਪਹਿਲੇ ਚਾਰ ਕੁ ਅੰਕਾਂ ਤੋਂ ਬਾਅਦ ਬਤੌਰ ਸੰਪਾਦਕ ਗਿਆਨੀ ਦਿੱਤ ਸਿੰਘ ਜੀ ਨੇ ਜ਼ਿੰਮੇਵਾਰੀ ਸੰਭਾਲੀ ਅਤੇ 10 ਜੁਲਾਈ 1886 ਤੋਂ ਇਸ ਦਾ ਮੁੱਖ ਟਾਇਟਲ 'ਖਾਲਸਾ ਅਖਬਾਰ ਲਾਹੌਰ' ਦੇ ਨਾਉਂ ਨਾਲ ਜਾਣਿਆ ਜਾਣ ਲੱਗਾ। ਇਹ ਅਖ਼ਬਾਰ ਅਕਤੂਬਰ 1889 ਈ: ਤੱਕ ਛਪਦਾ ਰਿਹਾ ਅਤੇ ਫਿਰ ਕੁਝ ਸਮੇਂ ਲਈ ਬੰਦ ਹੋ ਗਿਆ। ਫਿਰ ਦੁਬਾਰਾ 1 ਮਈ 1893 ਤੋਂ ਗਿਆਨੀ ਜੀ ਨੇ ਆਪਣੇ ਬਲਬੂਤੇ ਹੀ ਪ੍ਰਕਾਸ਼ਤ ਕਰਨਾ ਸ਼ੁਰੂ ਕੀਤਾ। ਪਹਿਲਾਂ ਇਸ ਦੇ 8 ਪੰਨੇ ਸਨ, ਫਿਰ ਜਨਵਰੀ 1898 ਤੋਂ 12 ਪੰਨਿਆਂ ਦਾ ਸਪਤਾਹਕ ਹੀ ਛਪਦਾ ਰਿਹਾ। 30 ਅਗਸਤ 1901 ਨੂੰ ਗਿਆਨੀ ਜੀ ਦੀ ਸਿਹਤ ਵਧੇਰੇ ਖਰਾਬ ਹੋ ਗਈ ਅਤੇ ਸੰਪਾਦਕੀ ਲੇਖ ਭਾਈ ਮਈਆ ਸਿੰਘ ਜੀ ਨੇ ਲਿਖਿਆ ਹੈ। ਗਿਆਨੀ ਜੀ ਦੀ ਸੰਪਾਦਕੀ 23 ਅਗਸਤ 1901 ਤੱਕ ਮਿਲਦੀ ਹੈ। ਅੰਤ 6 ਸਤੰਬਰ 1901 ਈ: ਨੂੰ ਦਿਨ ਦੇ ਸਾਢੇ ਦਸ ਵਜੇ ਗਿਆਨੀ ਜੀ ਅਕਾਲ ਚਲਾਣਾ ਕਰ ਗਏ।

ਮੈਂ ਆਪਣਾ ਖੋਜ ਕਾਰਜ ਕਰਦਿਆਂ ਗਿਆਨੀ ਦਿੱਤ ਸਿੰਘ ਦੀਆਂ 38 ਰਚਨਾਵਾਂ ਅਤੇ ਖ਼ਾਲਸਾ ਅਖਬਾਰ ਲਾਹੌਰ (1886 ਤੋਂ 1901) ਦੇ ਸਪਤਾਹਿਕ ਅੰਕਾਂ ਦਾ ਅਧਿਐਨ ਕੀਤਾ। ਕੁਝ ਪ੍ਰਮਾਣੀਕ ਹਵਾਲੇ ਗਿਆਨੀ ਜੀ ਦੀ ਰਚਨਾ ਤੇ ਸੰਪਾਦਕੀ ਲੇਖਾਂ ਤੋਂ ਮਿਲਦੇ ਹਨ ਕਿ ਸਵਾਮੀ ਦਯਾਨੰਦ ਦੀ ਮੌਤ (1883) ਤੋਂ ਬਾਅਦ ਲਾਲਾ ਸਾਈਂ ਦਾਸ ਤੇ ਹੋਰ ਸਮਝਦਾਰ ਪੁਰਖਾਂ ਦੀ ਪ੍ਰੇਰਨਾ ਨਾਲ ਆਪ ਆਰੀਆ ਸਮਾਜ ਦੇ ਮੰਚ 'ਤੇ ਗੁਰਬਾਣੀ ਤੇ ਸਿੱਖ ਇਤਿਹਾਸ ਅਨੁਸਾਰ ਸਮਾਜਿਕ ਤੇ ਧਾਰਮਿਕ ਸਮੱਸਿਆਵਾਂ ਸੰਬੰਧੀ ਪ੍ਰਚਾਰ ਕਰਦੇ ਸਨ। ਭਾਵੇਂ ਕੁਝ ਲੇਖਕਾਂ ਨੇ ਸਪੱਸ਼ਟ ਹੀ ਲਿਖ ਦਿੱਤਾ ਕਿ ਗਿਆਨੀ ਜੀ ਕੁਝ ਸਾਲ ਆਰੀਆ ਸਮਾਜ ਦੇ ਪ੍ਰਚਾਰਕ ਰਹੇ

ਸਨ। ਇਸ ਸਬੰਧੀ ਗਿਆਨੀ ਜੀ ਦਾ 25 ਫਰਵਰੀ 1898 ਈ: ਨੂੰ ਪ੍ਰਕਾਸ਼ਤ 'ਖਾਲਸਾ ਅਖਬਾਰ ਲਾਹੌਰ' ਦਾ ਲੇਖ ਅਸੀਂ ਹੂ-ਬ-ਹੂ ਪ੍ਰਕਾਸ਼ਤ ਕਰ ਰਹੇ ਹਾਂ ਜ਼ੋ ਸਭਨਾਂ ਦੇ ਸ਼ੰਕਿਆਂ ਦੀ ਨਵਿਰਤੀ ਕਰੇਗਾ:-

## ਮੋਨਾ ਪ੍ਰਚਾਰਕ ਅਤੇ ਮੇਰਾ ਧਰਮ ਚੇਹਰਾ

ਜਦ ਮੈਂ ਸੁਆਮੀ ਦਯਾ ਨੰਦ ਜੀ ਦਾ ਪੋਲ ਪ੍ਰਗਟ ਕਰ ਦਿੱਤਾ ਅਰ ਉਸ ਸਮੇਂ ਦੇ ਸਿਆਨੇ ਆਰੀਯਾ ਸਮਾਜੀ ਪੁਰਖਾਂ ਨੇ ਇਹ ਜਾਨ ਲਿਆ ਕਿ ਇਸਦਾ ਆਖਨਾ ਕੋਈ ਆਮ ਨਹੀਂ ਹੈ ਕਿੰਤੂ ਬੇਸ਼ਕ ਵਿਚਾਰ ਦੇ ਯੋਗ ਹੈ। ਜਦ ਉਹ ਮੇਰੇ ਨਾਲ ਬਹੁਤ ਹੀ ਪ੍ਰੇਮ ਕਰਨ ਲੱਗੇ, ਇਤਨੇ ਵਿਚ ਸਵਾਮੀ ਗੁਜ਼ਰ ਗਏ ਅਰ ਲਾਲਾ ਸਾਈਂਦਾਸ ਜੀ ਸਵਰਗ ਵਾਸੀ ਨੇ, ਜੋ ਬਹੁਤ ਬੁਧੀਵਾਨ ਅਤੇ ਸਮਝਦਾਰ ਪੁਰਖ ਸਨ, ਮੇਰੇ ਨਾਲ ਬਹੁਤ ਪ੍ਰੇਮ ਪ੍ਰਗਟ ਕੀਤਾ ਅਰ ਹੋਰ ਕਈ ਸਜਨਾਂ ਨੇ ਆਖਿਆ ਕਿ ਭਾਵੇਂ ਆਪ ਦਾ ਮੱਤ ਸਵਾਮੀ ਜੀ ਨਾਲ ਵੇਦਾਂ ਦੇ ਬਾਰੇ ਵਿੱਚ ਨਹੀਂ ਮਿਲਦਾ ਪ੍ਰੰਤੂ ਹੋਰ ਜੋ ਦੇਸੀ ਹਾਲਾਤ ਦੇ ਸੁਧਾਰ ਲਈ ਕੰਮ ਹਨ ਉਨ੍ਹਾਂ ਵਾਸਤੇ ਤੇ ਤਾਂ ਤੁਸੀਂ ਸਾਡੇ ਨਾਲ ਮਿਲ ਸਕਦੇ ਹੋ, ਜਿਸ ਪਰ ਮੈਨੇ ਉਨ੍ਹਾਂ ਦੇ ਇਸ ਸੱਜਨਤਾ ਵਾਲੇ ਬਚਨ ਨੂੰ ਮੰਨ ਲੀਤਾ ਅਰ ਇਹ ਆਖਿਆ ਕਿ ਮੈਂ ਤੁਹਾਡੇ ਸਮਾਜ ਦਾ ਸਹਾਇਕ ਨਹੀਂ ਬਨਾਂਗਾ ਅਰ ਧਾਰਮਕ ਵੱਖਯਾਨ ਆਮ ਤੌਰ ਪਰ ਦਿਆ ਕਰਾਂਗਾ। ਜਦ ਮੈਨੇ ਗੁਰੂਆਂ ਦੇ ਜੀਵਨ ਚਰੱਤ੍ਰਾਂ ਪਰ ਅਰ ਖਾਲਸਾ ਦੀ ਸੂਰਬੀਰਤਾ ਪਰ ਵਖਯਾਨ ਦੇਨੇ ਆਰੰਭ ਕਰ ਦਿੱਤੇ, ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਵੇਦਾਂ ਦੇ ਮੰਤ੍ਰਾਂ ਦੀ ਜਗ੍ਹਾ ਆਖਨੇ ਲੱਗਾ ਤਦ ਸਭ ਲੋਗ ਪ੍ਰਸੰਨ ਹੁੰਦੇ ਸਨ। ਲਾਲਾ ਜੀਵਨ ਦਾਸ ਜੀ ਦੇ ਪਿਤਾ, ਜੋ ਪਰਮਾਤਮੀ ਸੱਜਨ ਪੁਰਖ ਅਤੇ ਉਤਸ਼ਾਹੀ ਸੇ ਸੋ ਅਤਯੰਤ ਹੀ ਆਨੰਦ ਪ੍ਰਗਟ ਹੁੰਦੇ ਸਨ। ਮੇਰੇ ਕਈ ਵੱਖਯਾਨ ਇਸ ਵਿਸ਼ੇ ਪਰ ਭੀ ਹੋਏ ਸਨ ਕਿ ਤੁਸੀਂ ਅਪਨੀ ਗਾਇਤ੍ਰੀ ਦੇ ਬਲ ਨਾਲ ਹਰ ਇਕ ਪੁਰਖ ਨੂੰ ਅਪਨੇ ਮਤ ਵਿੱਚ ਕਿਉਂ ਨਹੀਂ ਲਿਆਉਂਦੇ ? ਅਸੀਂ ਸਿੱਖ ਲੋਗ ਬਿਨਾ ਹੀ ਰੋਕ ਟੋਕ ਦੇ ਸਭ ਕੌਮ ਦੇ ਪੁਰਖਾਂ ਨੂੰ ਅੰਮ੍ਰਿਤ ਛਕਾ ਸਕਦੇ ਹਾਂ ਜਿਸ ਪਰ ਲਾਲਾ ਸਾਂਈ ਦਾਸ ਜੀ ਨੇ ਕਈ ਵੇਰ ਇਹ ਆਖਯਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਕਤੀ ਦੁਨੀਆਂ ਦੇ ਕਿਸੇ ਆਦਮੀ ਵਿੱਚ ਨਾ ਹੋਈ ਹੈ ਅਰ ਨਾ ਹੋਵੇਗੀ, ਉਨ੍ਹਾਂ ਦਾ ਮਿਸ਼ਨ ਆਮ ਨਹੀਂ ਸੀ ਕਿੰਤੂ ਖਾਸ ਸੀ। ਇਸ ਤੋਂ ਮਗਰੋਂ ਜਦ ਆਰੀਆ ਸਮਾਜ ਵਿੱਚ ਨਵੇਂ ਲੜਕੇ ਦਾਖਲ ਹੋਏ ਤਦ ਉਹ ਦਯਾਨੰਦ ਜੀ ਨੂੰ ਹੀ ਤੇਰ੍ਹਵੀਂ ਸਦੀ ਦਾ ਅਵਤਾਰ ਮੰਨਣ ਲੱਗ ਪਏ ਸਨ, ਅਰ ਇਕ ਵੇਰ ਇਕ ਲੜਕੇ ਨੇ ਦਸਮੇਂ ਪਾਤਸ਼ਾਹ ਨਾਲੋਂ ਭੀ ਉਸ ਦੇ ਕੰਮ ਦੀ ਸੋਭਾ ਕੀਤੀ ਜਿਸ ਪਰ ਮੈਂ ਸਹਾਰ ਨਾ ਸਕਿਆ ਅਰ ਉੱਠ ਕੇ ਇਕ ਘੰਟਾ ਤਕ ਅਜਿਹਾ ਵੱਖਯਾਨ ਦਿੱਤਾ ਜੋ ਸਾਬਤ ਕਰ ਦਿੱਤਾ ਕਿ ਦਯਾਨੰਦ ਅੱਜ ਨੂਰਦੀਨ ਹੁੰਦਾ ਜੇ ਦਸਮੇਂ ਗੁਰੂ ਜੀ ਨਾ ਹੁੰਦੇ। ਇਸ ਪਰ ਸਭ ਨੇ ਸੰਮਤੀ ਪ੍ਰਗਟ ਕੀਤੀ ਅਰ ਸਿਵਲ ਮਿਲਟਰੀ ਵਿੱਚ ਉਹ ਵੱਖਯਾਨ ਛੱਪਯਾ ਭੀ ਸੀ। ਇਸ ਤੇ ਮਗਰੋਂ ਇਕ ਰਮਤਾਰਮ ਸਾਧੂ ਨੇ ਇਹੋ ਛੇੜ ਛੇੜੀ ਜਿਸ ਪਰ ਮੈਂ ਫਿਰ ਲਾਲਾ ਸਾਈਂਦਾਸ ਜੀ ਨੂੰ ਆਖਯਾ, ਉਸ ਨੇ ਕਿਹਾ ਕਿ ਏਹ ਲੋਗ ਮੂਰਖ ਹਨ॥

ਪ੍ਰੰਤੂ ਮੈਂ ਇਹ ਜਾਨ ਲਿਆ ਕਿ ਹੁਨ ਇਹ ਲੋਗ ਗੁਰ ਨਿੰਦਕ ਪੈਦਾ ਹੋ ਗਏ ਹਨ, ਤਦ ਦੂਰ ਤੇ ਹੀ ਫਤੇ ਬੁਲਾ ਕੇ ਕਨਾਰਾ ਕਰ ਲੀਤਾ। ਪ੍ਰੰਤੂ ਨਾ ਮੈਂ ਕਦੇ ਸਮਾਜ ਦਾ ਮਿੰਬਰ ਬਨਿਆਂ ਅਰ ਨਾ ਕੌਡੀ ਚੰਦਾ ਦਿੱਤਾ ਅਰ ਸਭ ਤੇ ਵਧਕੇ ਇਹ ਬਾਤ ਹੈ ਕਿ ਮੇਰੇ ਮੂੰਹੋਂ ਕਦੇ ਕਿਸੇ ਨੇ ਭੀ ਇਹ ਗੱਲ ਨਹੀਂ ਸੁਨੀ ਹੋਵੇਗੀ ਕਿ ਵੇਦ ਈਸ਼੍ਵਰ ਦੇ ਰਚੇ ਹੋਏ ਹਨ ਅਰ ਸੁਆਮੀ ਅਦੁਤੀਯ ਪੁਰਖ ਸੀ। ਕਿੰਤੂ ਉਸ ਵੇਲੇ ਤੋਂ ਲੈ ਕੇ ਮੇਰਾ ਅੱਜ ਤੱਕ ਇਕ ਪੱਕਾ ਖਯਾਲ ਹੈ ਕਿ ਦਯਾਨੰਦ ਜੀ ਉਨ੍ਹਾਂ ਦੀ ਸੋਸ਼ੀਅਲ ਇਸਲਾਹ ਕਰਨੇ ਵਾਲੇ ਸਨ, ਧਾਰਮਕ ਅਵਸਥਾ ਬਹੁਤ ਘੱਟ ਸੀ। ਸ਼ਾਸਤ੍ਰ ਯਾ ਪੁਰਾਨ ਉਨ੍ਹਾਂ ਨੂੰ ਨਹੀਂ ਆਉਂਦੇ ਸਨ ਪ੍ਰੰਤੂ ਵੇਦਾਂ ਦੇ ਮੰਤਰ ਤੋਤੇ ਵਾਂਗ ਯਾਦ ਸੇ ਕਿਉਂਕਿ ਉਨ੍ਹਾਂ ਨੇ ਕਿਸੇ ਜਗ੍ਹਾ ਭੀ ਸ਼ਾਸਤ੍ਰਾਂ ਵਿੱਚ ਸ਼ਾਬਤ੍ਰਾਰੱਥ ਨਹੀਂ ਕੀਤਾ ਕਿੰਤੂ ਵੇਦਾਂ ਪਰ ਹੀ ਕਰਦੇ ਰਹੇ ਸਨ। ਇਸ ਬਾਤ ਦੀ ਗੁਵਾਹੀ ਹਰ ਇਕ ਆਦਮੀ ਦੇ ਸਕਦਾ ਹੈ, ਜਿਸ ਨੇ ਉਨ੍ਹਾਂ ਨੂੰ ਦੇਖਿਆ ਸੀ।

**ਮੋਨਾਂ ਪ੍ਰਚਾਰਕਾਂ ਦਾ ਹਿਤੈਸ਼ੀ**
**ਦਿੱਤ ਸਿੰਘ ਪੰਜਾਬੀ ਪ੍ਰੋਫੈਸਰ**
**ਔਰੀਅੰਟਲ ਕਾਲਜ, ਲਾਹੌਰ।**
**(ਖਾਲਸਾ ਅਖ਼ਬਾਰ, ਲਾਹੌਰ, 25 ਫਰਵਰੀ 1898 ਪੰਨਾ 9, 10)**

ਉਪਰੋਕਤ ਉਧਰਿਤ ਤਹਿਰੀਰ ਇਸ ਗੱਲ ਦੀ ਗਵਾਹ ਹੈ ਕਿ ਗਿਆਨੀ ਦਿੱਤ ਸਿੰਘ ਦੀ ਨਾ ਤਾਂ ਆਰੀਆ ਸਮਾਜ ਦੇ ਸਿਧਾਂਤਾਂ ਵਿੱਚ ਆਸਥਾ ਸੀ ਤੇ ਨਾ ਹੀ ਉਹ ਇਸ ਦਾ

ਪ੍ਰਚਾਰ ਕਰਦੇ ਸਨ, ਪਰ ਇਹ ਵੀ ਇਕ ਸਚਾਈ ਹੈ ਕਿ ਉਨ੍ਹਾਂ ਨੇ ਕੁਝ ਦੇਰ ਲਈ ਆਰੀਆ ਸਮਾਜ ਦੀ ਸਟੇਜ ਉਤੋਂ ਸਮਾਜ ਦੇ ਸੁਧਾਰ ਲਈ ਗੁਰਮਤਿ ਦੇ ਵਿਸ਼ਿਆਂ ਉਪਰ ਵਿਖਿਆਨ ਦਿੱਤੇ ਸਨ।

ਇਸੇ ਤਰ੍ਹਾਂ 1898 ਈ: ਤੋਂ ਪਹਿਲਾਂ ਦੇ ਵੀ ਕਈ ਹਵਾਲੇ ਸਿੱਖਾਂ ਪ੍ਰਤੀ ਆਰੀਆ ਸਮਾਜ ਦੀ ਨੀਤੀ ਸੰਬੰਧੀ ਮਿਲਦੇ ਹਨ ਜਿਸ ਲਈ ਗਿਆਨੀ ਦਿੱਤ ਸਿੰਘ ਦੀਆਂ ਆਰੀਆ ਸਮਾਜ ਬਾਰੇ ਸੰਪਾਦਕੀਆਂ, ਪੁਸਤਕਾਂ ਅਤੇ ਲੇਖ ਵਿਸ਼ੇਸ਼ ਧਿਆਨ ਮੰਗਦੇ ਹਨ। ਉਹ ਆਰੀਆ ਸਮਾਜ ਨੂੰ ਇਕ ਅਤਿ ਖ਼ਤਰਨਾਕ ਜਥੇਬੰਦੀ ਦੱਸਦੇ ਸਨ। ਮਿਤੀ 17 ਅਪ੍ਰੈਲ 1896 ਨੂੰ ਖ਼ਾਲਸਾ ਅਖ਼ਬਾਰ ਲਾਹੌਰ ਵਿੱਚ ਉਨ੍ਹਾਂ ਨੇ 'ਖਾਲਸਾ ਦੇ ਛਲਨ ਲਈ ਅਨਮਤਾਂ ਦੇ ਉਪਾਉ' ਵਿਸ਼ੇ ਉੱਪਰ ਇਕ ਲੇਖ ਲਿਖਿਆ। ਪਹਿਲਾਂ ਇਸ ਵਿੱਚ ਚਾਰ ਮੱਤਾਂ ਦਾ ਵੇਰਵਾ ਹੈ ਕਿ ਈਸਾਈ ਮੱਤ, ਮੁਸਲਮਾਨ, ਸਨਾਤਨ ਮੱਤ, ਬ੍ਰਹਮੋ ਸਮਾਜ ਵਾਲੇ ਕਿਵੇਂ ਵਲ-ਛਲ ਕਰਦੇ ਹਨ। ਅੱਗੇ ਆਰੀਆ ਸਮਾਜ ਪ੍ਰਤੀ ਬਹੁਤ ਹੀ ਭਾਵਪੂਰਤ ਟਿੱਪਣੀ ਹੈ:

"ਪੰਜਵੇਂ ਆਰੀਆ ਸਮਾਜੀ ਭਾਈ ਤਾਂ ਸਿੱਖਾਂ ਨੂੰ ਐਉਂ ਚੱਬ-ਚੱਬ ਲੰਘਾਈ ਜਾਂਦੇ ਹਨ, ਜਿਸ ਤਰ੍ਹਾਂ ਊਠ ਪਿੱਪਲ ਦੇ ਪੱਤਿਆਂ ਨੂੰ ਖਾਈ ਜਾਂਦਾ ਹੈ। ਇਨ੍ਹਾਂ ਨੇ ਸਿੱਖਾਂ ਨੂੰ ਫਾਹਨ ਦਾ ਇਹ ਢੰਗ ਰੱਖਯਾ ਹੈ ਜੋ ਅਪਨੇ ਸਮਾਜ ਦਾ ਸਕੱਤ੍ਰ ਤੇ ਉਪਦੇਸ਼ਕ ਸਿੱਖਾਂ ਨੂੰ ਹੀ ਬਨਾ ਰੱਖਯਾ ਹੈ, ਜਿਸ ਤੇ ਉਹ ਵਿਚਾਰੇ ਲਾਉਨੀਆਂ ਬਨਾਉਂਦੇ ਹਨ, ਜਿਨ੍ਹਾਂ ਵਿੱਚ ਗੁਰੂਆਂ ਦੀ ਸ਼ੋਭਾ ਹੁੰਦੀ ਹੈ, ਜਿਸ ਨੂੰ ਸੁਨਕੇ ਸਿੱਖ ਖੁਸ਼ ਹੋ ਜਾਂਦਾ ਹਨ ਪਰ ਉਨ੍ਹਾਂ ਵਿੱਚ ਆਪਨਾ ਮਤਲਬ ਇਹ ਕੱਢ ਲੈਂਦੇ ਹਨ ਕਿ ਵੇਦ ਦੀ ਆਗਿਆ ਨਾਲ ਗੁਰੂ ਨੇ ਹਵਨ ਕੀਤਾ, ਪਰ ਗੁਰੂ ਨੇ ਪਵਿੱਤ੍ਰ ਹਿੰਦੂ ਧਰਮ ਪਿਛੇ ਕੁਰਬਾਨੀਆਂ ਕੀਤੀਆਂ। ਇਸ ਤਰ੍ਹਾਂ ਕਈ ਭਾਈ ਖਾਲਸਾ ਧਰਮ ਵੱਲੋਂ ਮੂੰਹ ਮੋੜਕੇ ਆਰਯਾ ਸਮਾਜੀ ਬਨ ਬੈਠੇ ਅਰ ਸੁਆਮੀ ਦਿਆਨੰਦ ਦੇ ਨਾਮ ਪਰ ਤਾਲੀਆਂ ਮਾਰਨ ਲੱਗ ਪਏ।"

*(ਖ਼ਾਲਸਾ ਅਖ਼ਬਾਰ ਲਾਹੌਰ, 17 ਅਪ੍ਰੈਲ 1896, ਪੰਨਾ 3-4)*

ਅੰਤ ਵਿੱਚ ਆਪਣੇ ਵੱਲੋਂ ਪੁਕਾਰ ਕੀਤੀ ਹੈ ਕਿ ਪਿਆਰੇ ਪਾਠਕੋ ! ਇਹ ਪੰਚ ਅਗਨੀ ਤੁਹਾਨੂੰ ਕਿਵੇਂ ਜਲਾ ਰਹੀ ਹੈ, ਜੇ ਤੁਸੀਂ ਸੁੱਤੇ ਰਹੇ ਤਾਂ ਬਰਫ਼ ਦੇ ਢੇਲੇ ਵਾਂਗੂੰ ਖੁਰ-ਖੁਰ ਕੇ ਨਾਸ ਹੋ ਜਾਉਗੇ।

ਉਸ ਸਮੇਂ ਸਮਕਾਲੀ ਹਾਲਾਤਾਂ ਵਿੱਚ ਆਰੀਆ ਸਮਾਜ ਦੀਆਂ ਨੀਤੀਆਂ ਸਬੰਧੀ ਗਿਆਨੀ ਜੀ ਨੇ ਅਨੇਕਾਂ ਹੀ ਲੇਖ ਲਿਖੇ। ਤਕਰੀਬਨ 15 ਸੰਪਾਦਕੀ ਲੇਖ ਤਾਂ ਮੈਂ ਆਪਣੀ ਸੰਪਾਦਤ ਪੁਸਤਕ 'ਗਿਆਨੀ ਦਿੱਤ ਸਿੰਘ ਤੇ ਸਿੱਖ ਮਸਲੇ ' ਖ਼ਾਲਸਾ ਅਖ਼ਬਾਰ ਲਾਹੌਰ ਦੇ ਸੰਪਾਦਕੀ ਲੇਖ (1895 ਤੋਂ 1901) ਵਿੱਚ ਪ੍ਰਕਾਸ਼ਤ ਕੀਤੇ ਹਨ। ਇਕ ਲੇਖ ਜੋ 29 ਸਤੰਬਰ 1899 ਦੇ ਪੰਨਾ 3-4 ਉਪਰ ਹੈ, ਉਸ ਦਾ ਕੁਝ ਭਾਗ ਦੇਣਾ ਕੁਥਾਂ ਨਹੀਂ ਹੋਵੇਗਾ। ਇਸ ਦਾ ਟਾਇਟਲ ਹੈ, 'ਆਰੀਆ ਸਮਾਜੀਆਂ ਦੇ ਸਿੱਖਾਂ ਪਰ ਝੂਠੇ ਹਮਲੇ'। ਉਸ ਸਮੇਂ ਆਰੀਆ ਸਮਾਜ ਵਲੋਂ ਸਿੱਖ ਗੁਰੂ ਸਾਹਿਬਾਨ ਸਬੰਧੀ ਪ੍ਰਚਾਰਿਆ ਜਾ ਰਿਹਾ ਸੀ ਕਿ "ਆਰੀਆ ਸਮਾਜ ਗੁਰੂਆਂ ਨੂੰ ਉਸ ਸਮਯ ਦੇ ਸੁਧਾਰਕ ਅਤੇ ਹਿੰਦੂ ਧਰਮ ਰੱਖਕ ਵੇਦਾਂ ਦੇ ਮਤ ਪ੍ਰਚਾਰਕ ਜਾਨ ਕੇ ਇੱਜ਼ਤ ਕਰਦਾ ਹੈ।"

ਇਸ ਸਬੰਧੀ ਗਿਆਨੀ ਦਿੱਤ ਸਿੰਘ ਜੀ ਇਹ ਉੱਤਰ ਦੇਂਦੇ ਹਨ ਕਿ "ਆਪ ਪਾਸ ਇਸ ਬਾਤ ਦਾ ਕਿਆ ਸਬੂਤ ਹੈ ਜਿਸ ਨਾਲ ਅਸੀਂ ਸਮਝੀਏ ਕਿ ਆਪ ਜ਼ਰੂਰ ਹੀ ਗੁਰੂਆਂ ਦਾ ਕਦਰ ਕਰਦੇ ਹੋ ਅਰ ਉਨ੍ਹਾਂ ਨੂੰ ਧਾਰਮਕ ਅਤੇ ਬਿਵਹਾਰਕ ਕੁਰੀਤੀਆਂ ਅਰ ਕਮਜ਼ੋਰੀਆਂ ਦੇ ਸੁਧਾਰਕ ਮੰਨਦੇ ਹੋ ? ਹੇਠ ਲਿਖੀਆਂ ਬਾਤਾਂ ਦਾ ਉਤ੍ਰ ਦੇ ਕੇ ਖਾਲਸਾ ਭਾਈਆਂ ਦੇ ਚਿਤਾਂ ਨੂੰ ਤਸੱਲੀ ਪ੍ਰਦਾਨ ਕਰੋ:

ਪਹਿਲੀ ਬਾਤ ਇਹ ਹੈ ਕਿ ਜੇ ਆਪ ਗੁਰੂਆਂ ਨੂੰ ਹਿੰਦੂ ਕੌਮ ਦੇ ਰੱਖਕ ਅਰ ਵੇਦਾਂ ਦੇ ਪ੍ਰਚਾਰਕ ਮੰਨਦੇ ਹੋ ਤਾਂ ਤੁਹਾਨੂੰ ਆਰੀਯਾ ਸਮਾਜ ਬਨਾਉਨ ਦੀ ਕਯਾ ਲੋੜ ਸੀ ਅਰ ਅਪਨੇ ਆਪ ਨੂੰ ਖਾਲਸਾ ਸਦਾਉਨ ਵਿੱਚ ਕਯਾ ਹਰਜ ਹੈ ਅਤੇ ਫਿਰ ਤੁਸੀਂ ਸਿੱਖ ਨਾਮ ਤੇ ਨਫਰਤ ਕਰਕੇ ਅਪਨੇ ਤਾਈਂ ਆਰੀਯਾ ਕਯੋਂ ਕਹਾਉਂਦੇ ਹੋ ?

ਇਸ ਤੇ ਅੱਗੇ ਦੂਸਰੀ ਬਾਤ ਇਹ ਹੈ ਕਿ ਜੇ ਤੁਸੀਂ ਗੁਰੂਆਂ ਦੇ ਉਪਦੇਸ਼ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਵੇਦਾਂ ਦੀ ਤਾਲੀਮ ਫੈਲਾਉਨ ਵਾਲਾ ਜਾਨਦੇ ਹੋ ਤਾਂ ਤੁਸੀਂ ਅਪਨੀ ਮਾਤ੍ਰੀ ਭਾਸ਼ਾ ਪੰਜਾਬੀ ਅਰ ਗੁਰਮੁਖੀ ਅੱਖਰਾਂ ਵੱਲੋਂ ਕਯੋਂ ਉਦਾਸ ਹੋ ਗਏ ਹੋ ਅਰ ਜਦ ਸਰਕਾਰੀ ਅਤੇ ਮਿਸ਼ਨ ਸਕੂਲਾਂ ਵਿੱਚ ਗੁਰਮੁਖੀ ਹੈ ਤਾਂ ਤੁਸੀਂ ਅਪਨੇ ਕਾਲਜ ਅਤੇ ਸਕੂਲਾਂ ਵਿੱਚੋਂ ਕਯੋਂ ਦੂਰ ਰੱਖੀ ਹੈ, ਬਲਕਿ ਆਪ ਨੂੰ ਚਾਹੀਦਾ ਸਾ ਕਿ ਉਨ੍ਹਾਂ ਗੁਰੂਆਂ ਦੇ ਉਪਦੇਸ਼, ਜਿਨ੍ਹਾਂ ਨੂੰ ਵੇਦਾਂ ਤੇ ਹਿੰਦੂ ਧਰਮ ਦੀ

ਰੱਖਯਾ ਦਾ ਕਾਰਨ ਮੰਨਦੇ ਹੋ, ਗੁਰਮੁਖੀ ਵਿੱਦਯਾ ਨਾਲ ਸਾਰੇ ਫੈਲਾਉਂਦੇ ?

ਤੀਸਰਾ ਜੇ ਗੁਰੂ ਮਹਾਰਾਜ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪ ਵੇਦ ਮਤ ਪ੍ਰਚਾਰੀ ਜਾਨਦੇ ਹੋ ਤਾਂ ਰੋਡੇ ਸਾਧੂ ਦੇ ਚਾਟੜੇ ਹੋ ਕੇ ਆਪਨਾ ਜੁਦਾ ਫਿਰਕਾ ਕਯੋਂ ਬਨਾਉਂਦੇ ਹੋ ਅਰ ਸੱਤਯਾਰਥ ਪ੍ਰਕਾਸ਼ ਨੂੰ ਪੰਜਵਾਂ ਵੇਦ ਕਯੋਂ ਮੰਨਦੇ ਹੋ ਅਤੇ ਜਿਸ ਤਰ੍ਹਾਂ ਤੁਸੀਂ ਉਸ ਪੋਥੀ ਨੂੰ ਹਰ ਇੱਕ ਭਾਸ਼ਾ ਵਿੱਚ ਤਰਜਮਾਂ ਕਰਾ ਕੇ ਸੰਸਾਰ ਪਰ ਫੈਲਾਉਨਾ ਚਾਹੁੰਦੇ ਹੋ ਇਸੇ ਤਰ੍ਹਾਂ ਗ੍ਰੰਥ ਸਾਹਿਬ ਨੂੰ ਕਿਉ ਨਹੀਂ ਫੈਲਾਉਂਦੇ ਅਤੇ ਇਸ ਦੇ ਉਪਦੇਸ਼ਾਂ ਤੇ ਕਯੋਂ ਨੱਸਦੇ ਹੋ ?

ਚੌਥਾ ਜੇ ਤੁਸੀਂ ਸਿੱਖਾਂ ਅਤੇ ਆਰੀਯਾ ਲੋਕਾਂ ਨੂੰ ਇਕੋ ਜਾਨਦੇ ਹੋ ਤਾਂ ਅਪਨੇ ਆਪ ਨੂੰ ਸਿੱਖ ਕਹਨੋਂ ਕਿਉਂ ਘਬਰਾਉਂਦੇ ਹੋ ਅਰ ਸਿੰਘ ਸਭਾ ਨਾਮ ਨਾਲੋਂ ਆਰੀਯਾ ਸਮਾਜ ਨਾਮ ਵਾਲੇ ਜੱਥੇ ਵਿੱਚ ਕਿਆ ਫਰਕ ਸਮਝਦੇ ਹੋ, ਕਿਉਂਕਿ ਆਰੀਯਾ ਸਮਾਜ ਵਿੱਚ ਮੁੰਡਨ ਦੇ ਸਵਾਇ ਹੋਰ ਕੋਈ ਨਵੀਂ ਗੱਲ ਨਹੀਂ ਹੈ ਜਿਸ ਤੇ ਤੁਸੀਂ ਉਸ ਨੂੰ ਜੱਫਾ ਪਾਇਆ ਹੈ ਅਰ ਇਹ ਭੀ ਦੱਸੋ ਜੋ ਸਿਰ ਮੂੰਹ ਮੁਨਾਉਨਾ ਕਿਸੇ ਮਾਨ ਪ੍ਰਤਿਸ਼ਟਾ ਵਿੱਚ ਦਾਖਲ ਹੈ, ਯਾ ਕਿਸੇ ਤਰ੍ਹਾਂ ਦੀ ਡਿਗਰੀ ਹੈ?

ਪੰਜਵਾਂ ਤੁਸੀਂ ਇੱਕ ਤਰਜ਼ਮਾਂ ਕਰਨ ਵਾਲੇ ਸਾਧੂ ਦੇ, ਜਿਸਨੇ "ਹਿਰਨਗਰਭ" ਦਾ ਅਰਥ ਪ੍ਰਕਾਸ਼ ਕੀਤਾ ਹੋਵੇ ਅਰ "ਅਗਨੀ ਪਦ" ਨੂੰ ਈਸ਼੍ਵਰ ਦੱਸਯਾ ਹੋਵੇ ਅਤੇ ਤੁਹਾਨੂੰ ਸਿਰ ਮੁੰਨਨ ਦਾ ਉਪਦੇਸ਼ ਕੀਤਾ ਹੋਵੇ, ਨਾਮ ਪਰ ਤਾਂ ਸਮਾਜਾਂ ਵਿੱਚ ਤਾੜੀਆਂ ਮਾਰਦੇ ਹੋ ਪਰੰਤੂ ਉਨ੍ਹਾਂ ਗੁਰੂਆਂ ਨੇ, ਜਿਨ੍ਹਾਂ ਨੇ ਉਪਦੇਸ਼ਾਂ ਨਾਲ ਅਧਯਾਤਮਕ ਅੰਧੇਰਾ ਦੂਰ ਕੀਤਾ ਹੋਵੇ ਅਤੇ ਤਲਵਾਰ ਨਾਲ ਰਾਜ ਉਪੱਦਰਵ ਹਟਾਏ ਹੋਨ, ਤੁਸੀਂ ਕਦੇ ਨਾਮ ਤਕ ਭੀ ਨਹੀਂ ਲੈਂਦੇ ਅਰ ਨਾ ਉਨ੍ਹਾਂ ਦੇ ਨਾਮ ਪਰ ਕਦੇ ਜਲਸੇ ਹੀ ਕਰਦੇ ਹੋ, ਸੋ ਦੱਸੋ ਜੋ ਇਸ ਦਾ ਕਯਾ ਕਾਰਨ ਹੈ ?

*(ਖਾਲਸਾ ਅਖ਼ਬਾਰ ਲਾਹੌਰ, 29 ਸਤੰਬਰ, 1899, ਪੰਨਾ 3, 4)*

ਇਸੇ ਸੰਦਰਭ ਵਿੱਚ 16 ਫਰਵਰੀ 1900 ਦੇ ਖਾਲਸਾ ਅਖ਼ਬਾਰ ਲਾਹੌਰ ਵਿੱਚ ਲੰਮੇਰਾ ਲੇਖ ਹੈ, 'ਸੁਆਮੀ ਦਯਾਨੰਦ ਜੀ ਦਾ ਪੋਲ' ਇਸ ਵਿਚੋਂ ਕੁਝ ਪੰਕਤੀਆਂ ਹਨ:

"ਅਸੀਂ ਅਪਨੇ ਮਜ਼ਮੂਨਾਂ ਵਿੱਚ ਬਹੁਤ ਵੇਰ ਇਹ ਬਾਤ ਲਿਖ ਚੁੱਕੇ ਅਤੇ ਵੱਖਿਆਨਾਂ ਵਿੱਚ ਆਖ ਥਕੇ ਹਾਂ ਕਿ ਇਸ ਸਾਧੂ ਦਾ ਮਤ ਪੰਜਾਬ ਯਾ ਹਿੰਦੁਸਤਾਨ ਦੇ ਲੋਗਾਂ ਵਿੱਚ ਉਤਨਾ ਚਿਰ ਹੀ ਕਦਰ ਯਾ ਸ਼ਲਾਘਾ ਦੇ ਯੋਗ ਸਮਝਿਆ ਜਾਂਦਾ ਹੈ ਜਿਤਨਾ ਚਿਰ ਇਸ ਦੇਸ਼ ਦੇ ਰਹਨੇ ਵਾਲਿਆਂ ਵਿੱਚ ਸੰਸਕ੍ਰਿਤ ਵਿੱਦਯਾ ਦਾ ਪ੍ਰਚਾਰ ਨਹੀਂ ਹੁੰਦਾ, ਪ੍ਰੰਤੂ ਜਿਸ ਵੇਲੇ ਲੋਗਾਂ ਨੇ ਸੰਸਕ੍ਰਿਤ ਵਿੱਦਯਾ ਅੱਛੀ ਤਰ੍ਹਾਂ ਜਾਨ ਲੀਤੀ ਤਦ ਉਨ੍ਹਾਂ ਦੇ ਸਾਮ੍ਹਨੇ ਦਯਾਨੰਦ ਜੀ ਦਾ ਮਤ ਅਰ ਉਸਦੇ ਰਚਤ ਗ੍ਰੰਥ ਇਕ ਬਾਲਕਾਂ ਦੀ ਖੇਲ ਨਾਲੋਂ ਭੀ ਹਾਸੀ ਦੇ ਜੋਗ ਹੋ ਜਾਨਗੇ।"

*(ਖ਼ਾਲਸਾ ਅਖ਼ਬਾਰ ਲਾਹੌਰ, 16 ਫਰਵਰੀ 1900, ਪੰਨਾ 5)*

ਉਪਰੋਕਤ ਵਿਚਾਰਾਂ ਦੇ ਮਦੇਨਜ਼ਰ ਕੋਈ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਗਿਆਨੀ ਜੀ ਆਰੀਆ ਸਮਾਜ ਪ੍ਰਤੀ ਕੀ ਵਿਚਾਰ ਰੱਖਦੇ ਸਨ। ਉਨ੍ਹਾਂ ਦੀਆਂ ਰਚਨਾਵਾਂ ਸਮਕਾਲੀ ਹਾਲਤਾਂ ਦਾ ਦਰਪਣ ਹੈ। ਆਰੀਆ ਸਮਾਜ ਦੇ ਮੰਚ ਤੋਂ ਉਹ ਜੋ ਪ੍ਰਚਾਰ ਕਰਦੇ ਰਹੇ ਉਸ ਸਬੰਧੀ ਕੋਈ ਦੁਬਿਧਾ ਨਹੀਂ ਹੈ। ਗੁਰਮਤਿ ਦ੍ਰਿਸ਼ਟੀ ਤੋਂ ਗਿਆਨੀ ਜੀ ਨੇ ਕੁਝ ਸਾਲ ਆਰੀਆ ਸਮਾਜ ਦੇ ਮੰਚ ਦੀ ਸਦ ਵਰਤੋਂ ਕੀਤੀ ਹੈ ਜਿਵੇਂ ਕੋਈ ਅੱਜ ਸਾਡਾ ਪ੍ਰਚਾਰਕ ਦੇਹਧਾਰੀ ਗੁਰੂ ਡੰਮ੍ਹੀਆਂ ਦੇ ਦੀਵਾਨ ਵਿੱਚ ਸ਼ਬਦ ਗੁਰੂ ਦੀ ਮਹਿਮਾ ਉਪਰ ਵਿਚਾਰ ਕਰੇ ਤਾਂ ਇਸ ਲਈ ਉਸ ਨੂੰ ਸ਼ਾਬਾਸ਼ੇ ਦੇਣੀ ਬਣਦੀ ਹੈ, ਨਾ ਹੀ ਉਹਦਾ ਭੰਡੀ ਪ੍ਰਚਾਰ ਕੀਤਾ ਜਾਵੇ।

ਹਥਲੀ ਪੁਸਤਕ ਗਿਆਨੀ ਜੀ ਦੀਆਂ ਦੋ ਪੁਸਤਕਾਂ ਦਾ ਸੁਮੇਲ ਹੈ। ਪਹਿਲੀ 'ਦੰਭ ਵਿਦਾਰਨ' ਪੁਸਤਕ ਸਾਧੂ ਦਯਾਨੰਦ ਜੀ ਦੇ 1875 ਈ: ਦੇ ਸਤਯਾਰਥ ਪ੍ਰਕਾਸ਼ ਪਰ ਵਿਚਾਰ ਹੈ, ਜੋ ਪਹਿਲੀ ਵਾਰ 7 ਜੁਲਾਈ 1902 ਈ: ਨੂੰ ਪੰਜਾਬ ਇਕੋਨੋਮੀਕਲ ਪ੍ਰੈਸ ਲਾਹੌਰ ਤੋਂ ਇਕ ਹਜ਼ਾਰ ਦੀ ਗਿਣਤੀ ਵਿੱਚ ਛਪੀ ਸੀ। ਉਸ ਤੋਂ ਬਾਅਦ ਇਸ ਨੂੰ ਕਿਸੇ ਨੇ ਪ੍ਰਕਾਸ਼ਤ ਨਹੀਂ ਕੀਤਾ ਜਦ ਕਿ ਹੁਣ ਤੱਕ ਸਤਯਾਰਥ ਪ੍ਰਕਾਸ਼ ਦੀਆਂ ਵੱਡੀ ਗਿਣਤੀ ਵਿੱਚ ਬੇਅੰਤ ਐਡੀਸ਼ਨਾਂ ਛਪ ਚੁੱਕੀਆਂ ਹਨ।

ਅਸੀਂ ਇਕ ਜਿਲਦ ਵਿੱਚ ਦੋ ਪੁਸਤਕਾਂ ਨੂੰ ਇਕੋ ਵਿਸ਼ਾ ਹੋਣ ਕਰਕੇ ਪ੍ਰਕਾਸ਼ਤ ਕਰ ਰਹੇ ਹਾਂ। ਇਨ੍ਹਾਂ ਦੋ ਪੁਸਤਕਾਂ ('ਦੰਭ ਵਿਦਾਰਨ ਅਤੇ 'ਮੇਰਾ ਅਤੇ ਸਾਧੂ ਦਯਾਨੰਦ ਜੀ ਦਾ ਸੰਬਾਦ') ਬਾਰੇ ਸਿਧਾਂਤਕ ਦ੍ਰਿਸ਼ਟੀ ਤੋਂ ਜਾਨਣਾ ਜ਼ਰੂਰੀ ਹੈ ਕਿ ਇਨ੍ਹਾਂ ਦੀ ਕੀ ਮਹਾਨਤਾ ਹੈ।

ਇਹ ਪੁਸਤਕ ਗਿਆਨੀ ਦਿੱਤ ਸਿੰਘ ਵੱਲੋਂ ਸਾਧੂ ਦਯਾਨੰਦ ਦੇ ਸੱਤਯਾਰਥ ਪ੍ਰਕਾਸ਼ (1875 ਈ:) ਦੀ ਪਹਿਲੀ ਛਾਪ ਉੱਪਰ ਚਰਚਾ ਹੈ। ਇਸ ਦੀ ਰਚਨਾ ਕਦੋਂ ਹੋਈ ਇਸ ਬਾਰੇ ਅੰਤ ਵਿੱਚ ਦੋਹਰਾ ਹੈ:

**ਸੰਨ ਉਨੀਂ ਸੈਂ ਈਸਵੀ ਮਾਹ ਸਤੰਬਰ ਜਾਨ।**
**ਗਯਾਰਾਂ ਸੀ ਤਾਰੀਖ ਜਬ ਪੂਰਨ ਗ੍ਰੰਥ ਮਹਾਨ॥**
**ਦਿੱਤ ਹਰੀ ਅਤਿ ਹਰਖ ਸੇ ਕਰੀ ਜੋ ਰਚਨਾਂ ਏਹ।**
**ਜਿਸਦੇ ਪੜ੍ਹਨੇ ਸੁਨਨ ਤੇ ਨਾਸੈ ਸਗਲ ਸੰਦੇਹ॥**

ਭਾਵ 11 ਸਤੰਬਰ 1900 ਈ: ਨੂੰ ਇਹ ਪੁਸਤਕ ਸੰਪੂਰਨ ਹੋਈ ਪਰ ਇਸ ਨੂੰ 'ਪ੍ਰਥਮ ਖੰਡ' ਲਿਖਿਆ ਹੈ। ਇਸ ਦੀ ਪਹਿਲੀ ਪ੍ਰਕਾਸ਼ਨਾ 7 ਜੁਲਾਈ 1902 ਈ: ਦੀ ਹੈ ਜੋ ਲੇਖਕ ਦੀ ਮੌਤ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਭਾਈ ਬਲਦੇਵ ਸਿੰਘ ਦੀ ਨਿਗਰਾਨੀ ਹੇਠ ਹੋਈ ਸੀ। ਇਹ ਪਹਿਲੀ ਐਡੀਸ਼ਨ ਹੀ ਜੋ ਅਸੀਂ ਪ੍ਰਕਾਸ਼ਤ ਕਰ ਰਹੇ ਹਾਂ। ਇਸ ਦੇ 208 ਸਫੇ ਹਨ ਅਤੇ ਇਹ ਰਚਨਾ ਛੰਦ ਬੱਧ ਤੇ ਵਾਰਤਕ ਰੂਪ ਵਿੱਚ ਹੈ। ਇਸ ਦੀ ਭੂਮਿਕਾ ਲੇਖਕ ਦੇ ਸਪੁੱਤਰ ਭਾਈ ਬਲਦੇਵ ਸਿੰਘ ਨੇ ਇਉਂ ਲਿਖੀ ਸੀ:

'ਸਾਧੂ ਦਯਾਨੰਦ ਜੀ ਸਰਸ੍ਵਤੀ ਬਾਨੀ ਆਰੀਆ ਸਮਾਜ ਨੇ ਸੱਤਯਾਰਥ ਪ੍ਰਕਾਸ਼ ਪਹਿਲੇ ਪੈਹਲ ਸੰ: 1875 ਈ: ਵਿਖੇ ਛਪਵਾਯਾ ਸੀ, ਇਸ ਵਿੱਚ ਕਈ ਬਾਤਾਂ ਵਿਚਾਰ ਜੋਗ ਹਨ। ਗੁਰਪੁਰ ਨਿਵਾਸੀ ਸ੍ਰੀ ਮਾਨ ਭਾਈ ਦਿੱਤ ਸਿੰਘ ਜੀ ਗਯਾਨੀ ਨੇ 'ਦੰਭ ਵਿਦਾਰਣ' ਵਿਖੇ ਇਨ੍ਹਾਂ ਬਾਤਾਂ ਪਰ ਵਿਚਾਰ ਕੀਤੀ ਹੈ ਅਤੇ ਸਾਧੂ ਜੀ ਦੇ ਖਯਾਲਾਂ ਵਿੱਚ Self-inconsistency ਦਿਖਾਈ ਹੈ। ਪਾਠਕ ਗਨ ਦੇਖ ਲੈਨਗੇ ਜੋ ਸਾਧੂ ਜੀ ਦੇ ਖਯਾਲਾਤ ਕਿੱਥੋਂ ਤੱਕ ਸੱਤਯ ਅਤੇ ਮਾਨਨੀਯ ਹਨ। ਸ਼ੋਕ ਹੈ ਜੋ ਸ੍ਰੀ ਮਾਨ ਭਾਈ ਸਾਹਿਬ ਜੀ ਇਸ ਦੇ ਦੂਸਰੇ ਹਿੱਸੇ ਨੂੰ ਅਪਨੀ ਆਯੂ ਵਿਖੇ ਪੂਰਨ ਨਹੀਂ ਕਰ ਸਕੇ।'

ਇਸ ਪੁਸਤਕ ਦੇ ਆਦਿ ਵਿੱਚ ਬੰਦਨਾ ਰੂਪ ਵਿੱਚ ਇਕ ਦੋਹਰਾ ਹੈ। ਦੇਸ਼ ਵਾਸੀਆਂ ਦੀ ਅਧੋਗਤੀ ਦਾ ਕਾਰਨ ਅਗਿਆਨਤਾ ਦੱਸਿਆ ਹੈ ਤੇ ਉਨ੍ਹਾਂ ਦੀ ਹਾਲਤ ਇਉਂ ਬਿਆਨ ਕੀਤੀ ਹੈ:

**ਜਿਸਤੇ ਜਿਸਨੇ ਜੋ ਕਿਹਾ ਮਾਨ ਗਏ ਮਤ ਹੀਨ।**
**ਤਿਸਹੀ ਪਰ ਦ੍ਰਿੜ ਹੋ ਗਏ ਜਾਣਹਿ ਭੱਤ ਕਬੀਨ॥**
**ਇਸੀ ਵਾਸਤੇ ਦੇਸ ਇਹ ਗਿਆ ਅਧੋਗਤਿ ਮਾਹਿ।**
**ਅਪਨੀ ਬੁੱਧੀ ਰਹੀ ਜਦ ਇਨ ਲੋਗਨ ਸਿਰ ਨਾਹਿ॥**

*(ਦੰਭ ਵਿਦਾਰਨ, ਪੰਨਾ 1)*

ਇਸ ਤੋਂ ਅੱਗੇ ਲੇਖਕ ਨੇ ਕਾਵਿ ਰੂਪ ਵਿੱਚ ਦੇਵੀ ਦੇਵਤਿਆਂ ਦੀ ਅਸਲੀਅਤ, ਅੰਧ ਵਿਸ਼ਵਾਸ, ਅਨੇਕ ਤਰ੍ਹਾਂ ਦੀ ਪੂਜਾ, ਵੇਦ ਪੁਰਾਨ ਸਿਮਰਤੀਆਂ ਦਾ ਵੇਰਵਾ ਤੇ ਸੱਤਯਾਰਥ ਪ੍ਰਕਾਸ਼ ਦੇ ਹਵਾਲੇ ਦੇ ਕੇ ਵਿਚਾਰ ਕੀਤੀ ਹੈ।

ਉਪਰੰਤ ਲੇਖਕ ਨੇ ਸੁਆਮੀ ਦਯਾਨੰਦ ਦੀ ਭਾਰਤ ਦੇ ਹੋਰਨਾਂ ਹਿੱਸਿਆਂ ਵਿੱਚ ਅਸਫਲਤਾ ਤੇ ਪੰਜਾਬ ਵਿੱਚ ਸਫਲਤਾ ਦੀ ਹਕੀਕਤ ਨੂੰ ਵਿਸਤਾਰ ਸਹਿਤ ਵਾਰਤਕ ਵਿੱਚ ਲਿਖਿਆ ਹੈ:

**ਮੈਂ ਇਸ ਬਾਤ ਨੂੰ ਵਡੇ ਹੀ ਦਾਹਵੇ ਅਤੇ ਸੱਤ ਪ੍ਰਤੱਗਯਾ ਨਾਲ ਆਖਦਾ ਹਾਂ:**

**ਜੋ ਸਾਧੂ ਦਿਆਨੰਦ ਦਾ ਅਪਨਾ ਮਤ ਵੇਦ ਅਤੇ ਸਿੰਮ੍ਰਿਤੀ ਅਨੁਸਾਰ ਨਹੀਂ ਸਾਂ, ਕਿੰਤੂ ਉਹ ਅਸਲ ਵਿੱਚ ਵੇਦ ਅਤੇ ਸਿੰਮ੍ਰਿਤੀ ਦੇ ਸਿਧਾਂਤ ਨੂੰ ਹਾਸੀ ਕਰਨੇ ਵਾਲਾ ਅਰ ਦਿਲ ਤੋਂ ਨਾਸ ਕਰਨ ਵਾਲਾ ਸਾ, ਜਿਸ ਤੇ ਉਹ ਚਾਹੁੰਦਾ ਸਾ ਕੇ ਵੇਦ ਦੀ ਪੁਰਾਣੀ ਮ੍ਰਯਾਦਾ ਜੋ ਪ੍ਰਚਲਤ ਹੈ ਉਸ ਨੂੰ ਹਟਾ ਕੇ ਮੇਰੀ ਕਲਪੀ ਮਨ ਘੜਤ ਰੀਤੀ ਚਲ ਪਏ, ਪ੍ਰੰਤੂ ਉਸ ਨੇ ਇਸ ਮਨੋਰਥ ਦੇ ਪੂਰਾ ਕਰਨੇ ਲਈ ਦਖਨ ਅਤੇ ਬਨਾਰਸ ਜੈਸੇ ਅਸਥਾਨ ਤਾਂ ਜੋਗ ਨ ਸਮਝੇ, ਕਿਉਂਕਿ ਦੱਖਨ ਵਿੱਚ ਅਜੇ ਤੱਕ ਵੱਡੇ ਵੱਡੇ ਵੇਦ ਪਾਠੀ ਅਰ ਵੇਦ ਵਿਦਯਾ ਦੇ ਜਾਨਨੇ ਵਾਲੇ ਪੰਡਤ ਸੇ, ਜਿਨਾ ਦੇ ਅਗੇ ਇਨਾਂ ਦੀ ਦਾਲ ਨਹੀਂ ਸੀ ਗਲਦੀ, ਇਸੇ ਤਰ੍ਹਾਂ ਬਨਾਰਸ ਵਿੱਚ ਭੀ ਐਸੇ ਪੰਡਤ ਸੇ ਜੋ ਇਸ ਦੇ ਕਪੋਲ ਕਲਪਤ ਨੂੰ ਹਾਸੀ ਦੇ ਜੋਗ ਸਮਝਦੇ ਸੇ, ਇਸ ਵਾਸਤੇ ਉਸ ਨੇ ਪੰਜਾਬ, ਜੋ ਸੰਸਕ੍ਰਿਤ ਵਿਦਯਾ ਤੇ ਹੀਨ ਸਾ ਇਸ ਕੰਮ ਲਈ ਉਤਮ ਜਾਤਾ।**

*(ਦੰਭ ਵਿਦਾਰਨ, ਪੰਨਾ 12)*

ਉਪਰੰਤ ਦੰਭ ਵਿਦਾਰਨ ਵਿੱਚ ਸਤਿਆਰਥ ਪ੍ਰਕਾਸ਼ ਦੇ ਅਲਗ ਅਲਗ ਵਿਸ਼ਿਆਂ ਉਪਰ ਵਿਚਾਰ ਹੈ। ਉਦਾਹਰਨ ਵਜੋਂ 'ਅਗਨਿ ਹੋਤ੍ਰ ਦਾ ਪੁੱਤ੍ਰਾਂ ਪ੍ਰਤਿ ਉਪਦੇਸ਼' ਵਿੱਚ ਸੁਆਮੀ ਨੇ ਅੱਗ ਵਿੱਚ ਘਿਉ ਸਾੜਕੇ ਅਗਨੀ ਤੇ ਪੌਣ ਨੂੰ ਪ੍ਰਸੰਨ ਕਰਨ ਦੀ ਗੱਲ ਕੀਤੀ ਹੈ ਪਰ ਲੇਖਕ ਨੇ ਇਸ ਨੂੰ ਅਗਿਆਨਤਾ ਦੱਸਿਆ ਹੈ। 'ਤਰਪਣ ਕਰਨ ਦੀ ਵਿਧੀ' ਵਿੱਚ ਮੰਤਰਾਂ ਦਾ ਵੇਰਵਾ ਹੈ ਪਰ ਗਿਆਨੀ ਦਿੱਤ ਸਿੰਘ ਦਾ ਵਿਚਾਰ ਹੈ ਕਿ ਜੇ ਕਰ ਵੱਡੇ-ਵਡੇਰੇ ਹੋਰ ਜੂਨਾਂ ਵਿੱਚ ਚਲੇ ਗਏ ਹੋਣਗੇ ਤਾਂ ਉਹ

ਕਿਸ ਤਰ੍ਹਾਂ ਸ਼ਾਮਲ ਹੋਣਗੇ, ਤੇ ਉਨ੍ਹਾਂ ਨੂੰ ਸਰਾਧ ਕਿਵੇਂ ਖਵਾਏ ਜਾਣਗੇ। 'ਬਲਿਦੇਨ ਦੀ ਵਿਧੀ' ਦੂਸਰਾ ਅਗਨੀ ਹੋਤ੍ਰ ਦਾ ਪ੍ਰਕਾਰ ਪ੍ਰਤਿ ਗਿਆਨੀ ਜੀ ਦਾ ਵਿਅੰਗਮਈ ਸ਼ੰਕਾ ਹੈ ਕਿ 'ਜੇ ਇਹ ਮ੍ਰਯਾਦਾ ਸੱਚ ਮੁਚ ਹੀ ਚਲ ਪਏ ਤਦ ਇਸ ਵਿੱਚ ਕੋਈ ਸ਼ੱਕ ਨਹੀਂ ਹੈ ਜੋ ਘੀਉ ਦੁੱਧ ਅਤੇ ਮਹਾਂ ਪ੍ਰਸਾਦ ਇਤਨਾਂ ਮਹਿੰਗਾ ਹੋ ਜਾਏ ਜੋ ਗਰੀਬਾਂ ਨੂੰ ਸਾਲ ਵਿੱਚ ਕਦੇ ਇਕ ਦੋ ਵੇਰ ਹੀ ਖਾਣ ਦਾ ਮੌਕਾ ਮਿਲੇ।

*(ਉਹੀ ਪੰਨਾ 71)*

'ਮਨੁਖਯ ਮਾਤ੍ਰ ਲਈ ਕਰਤਬਯ' 'ਚ ਬੇਲੋੜੀਆਂ ਰਸਮਾਂ ਤੇ ਵਿਧੀਆਂ ਉਪਰ ਗਿਆਨੀ ਜੀ ਦਾ ਪ੍ਰਤੀਕਰਮ ਹੈ:

**ਡਰੋ ਏਸ ਕਰਤਬਯ ਤੇ ਰਹੋ ਕੌਮ ਸੇ ਦੂਰ।**
**ਨਹੀਂ ਪਕੜਕੇ ਕਰ ਦਊ ਪਲ ਵਿੱਚ ਚਕਨਾ ਚੂਰ॥**

*(ਉਹੀ ਪੰਨਾ 90)*

'ਸੰਧਯਾ ਤ੍ਰਿਕਾਲ ਦਾ ਖੰਡਨ' ਜੋ ਸੁਆਮੀ ਨੇ ਦੁਪਹਿਰ ਦੀ ਸੰਧਯਾ ਦਾ ਖੰਡਨ ਕੀਤਾ ਹੈ ਉਸ ਪਰ ਵਿਚਾਰ ਹੈ। ਅੱਗੇ 'ਨਯੋਗ ਕਰਨ ਦਾ ਪ੍ਰਕਾਰ' 'ਪ੍ਰੱਤ੍ਰ ਉਤਪਤ ਕਰਨ ਦਾ ਢੰਗ' ਗੋਮੇਧ ਯੱਗ ਅਤੇ ਮਾਸ ਖਾਣ ਦੀ ਆਗਯਾ' ਸਫਾ 148 'ਸਤਯਾਰਥ ਪ੍ਰਕਾਸ਼' ਪਾਰਾਸਰੀ ਸਿੰਮ੍ਰਤੀ ਪਰ ਕੁਤਰਤ ਵਿਸ਼ੇ ਉਪਰ ਲੰਬੀ ਵਿਚਾਰ ਹੈ।

'ਜਗਤ ਉਤਪਤੀ ਪ੍ਰਕਾਰ ਅਤੇ ਮਨੁੱਖਾਂ ਦਾ ਗਿਰਨਾ' ਵਿੱਚ ਲੇਖਕ ਦਾ ਮੱਤ ਹੈ ਕਿ 'ਜਗਤ ਉਤਪਤਿ ਦੇ ਪ੍ਰਸੰਗ ਵਿੱਚ ਸਾਧ ਨੈ ਕੁਝ ਭੀ ਨਹੀਂ ਆਖਯਾ, ਪ੍ਰਤੀਤ ਹੁੰਦਾ ਹੈ ਕੇ ਉਨ੍ਹਾਂ ਨੂੰ ਇਸ ਪ੍ਰਸੰਗ ਦੀ ਕੁਝ ਭੀ ਖਬਰ ਨਹੀਂ ਸੀ।

*(ਉਹੀ ਪੰਨਾ 147)*

'ਭਖਯਾ ਅਭਖਯ ਨਿਰਨਯ' ਮਾਸ ਖਾਣ ਉਪਰ ਵਿਚਾਰ ਹੈ।

'ਸਾਧੂ ਦਿਆਨੰਦ ਜੀ ਦੀ ਇਤਿਹਾਸਕ ਅਰਥਾਤ ਤਾਰੀਖੀ ਵਿਦਯਾ ਵਿੱਚ ਅਦੁਤੀਯਤਾ' ਵਿੱਚ ਸਵਾਮੀ ਜੀ ਦੀ ਇਤਿਹਾਸਕ ਸੂਝ ਉਪਰ ਬਹਿਸ ਹੈ। ਸੱਤਯਾਰਥ ਪ੍ਰਕਾਸ਼ ਦੇ ਪੰਨਾ 331 ਉਪਰ ਵਿਚਾਰ ਹੈ ਕਿ ਮਹਿਮੂਦ ਗਜ਼ਨਵੀ ਹਿੰਦ ਨੂੰ ਲੁੱਟ ਕੇ ਮੱਕੇ ਰਾਹੀਂ ਗਜ਼ਨੀ ਨੂੰ ਗਿਆ। ਸੁਆਮੀ ਜੀ ਦੇ ਇਸ ਕਥਨ ਬਾਰੇ ਲੇਖਕ ਦੀ ਟਿੱਪਣੀ ਹੈ:

ਉਨ੍ਹਾਂ ਨੂੰ ਇਤਨੀ ਭੀ ਖਬਰ ਨਹੀਂ ਸੀ ਮਹਿਮੂਦ ਦੇ ਗਜਨੀ ਸ਼ੈਹਰ ਤੇ ਮੱਕਾ ਕਿਤਨੀ ਦੂਰ ਹੈ, ਅਰ ਮੱਕਾ ਪਰੇ ਹੈ ਯਾ ਗਜ਼ਨੀ, ਜਿਸ ਤੇ ਇਹ ਸਾਬਤ ਕੀਤਾ ਹੈ ਕੇ ਮਹਿਮੂਦ ਜਦ ਲੁੱਟ ਕੇ ਅਪਨੇ ਦੇਸ਼ ਨੂੰ ਗਿਆ ਤਦ ਰਸਤੇ ਵਿੱਚ ਮੱਕਾ ਆਇਆ, ਜੋ ਇਕ ਮਹਾਂ ਹਾਸੀ ਦੇ ਜੋਗ ਹੈ।

*(ਉਹੀ ਪੰਨਾ 178)*

ਅੱਗੇ 'ਮੁਕਤਿ ਦਾ ਪ੍ਰਥਮ ਨਿਸਚਾ', 'ਮਤ ਮਤਾਂਤ੍ਰਾਂ ਪਰ ਕੁਤਰਕ', ਜੋ ਸੁਆਮੀ ਜੀ ਦੇ ਕਬੀਰ ਸੰਪ੍ਰਦਾਇ, ਦਾਦੂ ਪੰਥੀਆਂ, ਗੁਰੂ ਨਾਨਕ ਦੇਵ ਜੀ, ਮੂਲ ਮੰਤਰ ਜਾਂ ਸਿੱਖ ਧਰਮ ਬਾਰੇ ਅਯੋਗ ਟਿੱਪਣੀਆਂ ਕੀਤੀਆਂ ਹਨ, ਉਨ੍ਹਾਂ ਦਾ ਉਤਰ ਹੈ। 'ਜੈਨ ਮਤ ਪਰ ਸਾਧੂ ਦਾ ਦੋਖ, ਜੋ ਜੈਨ ਧਰਮ ਪ੍ਰਤੀ ਗਲਤ ਗਿਆਨੀ ਹੈ ਉਸ ਸਬੰਧੀ ਗਿਆਨੀ ਜੀ ਦਾ ਵਿਚਾਰ ਹੈ:

ਸਾਧੂ ਨੇ ਜੈਨ ਮਤ ਦੇ ਖੰਡਨ ਕਰਦੇ ਕਰਦੇ ਸਗੋਂ ਉਨ੍ਹਾਂ ਦਾ ਮਤ ਅਜੇਹਾ ਪ੍ਰਤਿਪਾਦਨ ਕਰ ਦਿੱਤਾ ਹੈ ਜਿਸ ਨਾਲ ਵੇਦਾਂ ਦੀ ਗਰਦਨ ਹੀ ਤੋੜ ਸੁੱਟੀ ਹੈ, ਅਰ ਜੋ ਜੈਨੀਆਂ ਨੈ ਵੇਦਾਂ ਪਰ ਹਮਲਾ ਕੀਤਾ ਹੈ ਉਸ ਦਾ ਇਕ ਅਖਰ ਭੀ ਖੰਡਨ ਨਹੀਂ ਕਰ ਸਕੇ।

*(ਉਹੀ ਪੰਨਾ 192)*

ਅੰਤ ਸਮਾਪਤੀ ਹੈ, 'ਇਤੀ ਸ੍ਰੀ ਸਾਧੂ ਦਿਆਨੰਦ ਸੱਤਯਾਰਥ ਪ੍ਰਕਾਸ਼ ਸੰਨ 1875 ਈਸਵੀ ਨਿਰਨਯ ਸਮਾਪਤ, ਪ੍ਰਥਮ ਖੰਡ॥'

ਤੱਤਸਾਰ ਵੱਜੋਂ ਇਹ ਰਚਨਾ ਆਪਣੇ ਨਾਉਂ ਤੋਂ ਸਪੱਸ਼ਟ ਹੈ ਕਿ ਦੰਭ ਨੂੰ ਵਿਦਾਰਣਾ। ਲੇਖਕ ਨੇ ਸੱਤਯਾਰਥ ਪ੍ਰਕਾਸ਼ ਦੇ ਪੰਨਾ ਨੰਬਰ ਦੇ ਕੇ ਫਿਰ ਹਰ ਵਿਸ਼ੇ ਉਪਰ ਧਾਰਮਿਕ ਗ੍ਰੰਥਾਂ ਦੇ ਹਵਾਲਿਆਂ ਨਾਲ ਉਤਰ ਦਿੱਤਾ ਹੈ। ਇਸ ਰਚਨਾ ਵਿੱਚ ਸੁਆਮੀ ਦਯਾ ਨੰਦ ਦੀ ਧਾਰਮਿਕ ਤੇ ਇਤਿਹਾਸਕ ਸੂਝ ਉਪਰ ਕਈ ਪ੍ਰਸ਼ਨ ਚਿੰਨ੍ਹ ਲਾਏ ਹਨ। ਸੁਆਮੀ ਦੇ ਮਤ ਨੂੰ ਮਨੋ ਕਲਪਤ ਮੱਤ ਕਿਹਾ ਹੈ। ਇਸ ਰਚਨਾ ਦੇ ਆਦਿ ਵਿੱਚ ਦੋਹਰਾ ਹੈ:

'ਦਸਮ ਗੁਰੂ ਦੀ ਓਟ ਲੈ ਖੰਡਨ ਕਰਾਂ ਪਾਖੰਡ।
ਕਲਪਤ ਮਤ ਐਸੇ ਉਡੇ ਜਿਉਂ ਘਨ ਪੌਲ ਪ੍ਰਚੰਡ॥

ਉਪਰੋਕਤ ਕਥਨ ਲੇਖਕ ਦੀ ਭਾਵਨਾ ਨੂੰ ਬਿਆਨ ਕਰਦਾ ਹੈ। ਦੰਭ ਵਿਦਾਰਨ ਦਾ ਇਹ ਪ੍ਰਥਮ ਭਾਗ ਸੱਤਯਾਰਥ ਪ੍ਰਕਾਸ਼ ਦੇ ਪੰਨਾ ਨੰਬਰ ਅਨੁਸਾਰ ਉਤਰ ਦੇ ਕੇ ਸੁਆਮੀ ਜੀ ਦੇ ਵਿਚਾਰਾਂ ਦਾ ਵਿਸ਼ਲੇਸ਼ਣ ਕਰਦਾ ਹੈ।

ਚਲਦਾ

-----0-----

ਲੜੀਵਾਰ
ਕਿਸ਼ਤ 11

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

*ਡਾ. ਕਰਨੈਲ ਸਿੰਘ 'ਸੋਮਲ' ਬਹੁਤ ਹੀ ਸੁਲਝੇ ਹੋਏ ਵਿਦਵਾਨ ਹਨ ਉਨ੍ਹਾਂ ਨੇ ਦਰਜਨ ਤੋਂ ਵੀ ਵੱਧ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। 2003 ਵਿੱਚ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇਨਟ੍ਰਨੈਸ਼ਨਲ ਸੁਸਾਇਟੀ (ਰਜਿ:), ਚੰਡੀਗੜ੍ਹ, ਦੀ ਸਹਿਮਤੀ ਨਾਲ ਭਾਈ ਦਿੱਤ ਸਿੰਘ ਗਿਆਨੀ, ਪੰਥ ਰਤਨ ਜੀਵਨ ਰਚਨਾ ਅਤੇ ਸ਼ਖ਼ਸੀਅਤ ਨਾਮੀ, ਬਹੁਤ ਹੀ ਖੋਜ ਭਰਪੂਰ ਪੁਸਤਕ ਲਿਖਕੇ ਪੰਥ ਰਤਨ ਗਿਆਨੀ ਦਿੱਤ ਸਿੰਘ ਬਾਰੇ ਬਹੁਤ ਸਾਰੇ ਭੁਲੇਖੇ ਦੂਰ ਕੀਤੇ ਅਤੇ ਉਨ੍ਹਾਂ ਦੇ ਜੀਵਨ ਦੀ ਲਗਭਗ ਸਹੀ ਤਸਵੀਰ ਪੇਸ਼ ਕਰਕੇ ਵੱਡਾ ਨਾਮਣਾ ਖੱਟਿਆ ਹੈ। ਇਹ ਪੁਸਤਕ 'ਗੁਸਾਈਆਂ' ਮਾਸਿਕ ਰਸਾਲਾ, ਪਟਿਆਲਾ ਵਿੱਚ ਲੜੀਵਾਰ ਛਪ ਰਹੀ ਹੈ। ਡਾ. ਸਾਹਿਬ ਦਾ ਇਹ ਬਹੁਤ ਹੀ ਸੁਲਾਹੁਣਯੋਗ ਉਪਰਾਲਾ ਹੈ। ਪਿਛਲੇ ਸਾਲ ਡਾ. ਸਾਹਿਬ ਨੇ ਸ: ਗੁਰਬਖ਼ਸ਼ ਸਿੰਘ ਕੇਸਰੀ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੇ ਸ਼ਰਧਾਲੂ ਸਨ, ਉਨ੍ਹਾਂ ਦੇ ਜੀਵਨ ਬਾਰੇ ਲਿਖਿਆ ਸੀ ਜੋ ਪੱਤ੍ਰਿਕਾ ਵਿੱਚ ਲੜੀਵਾਰ ਛਾਪਿਆ ਸੀ। ਗੁਰਬਖ਼ਸ਼ ਸਿੰਘ ਕੇਸਰੀ 'ਦਿੱਤ ਸਿੰਘ ਮੈਗਜ਼ੀਨ', ਰੋਪੜ ਨਾਮ ਦਾ ਰਸਾਲਾ ਕੱਢਦੇ ਰਹੇ ਅਤੇ ਉਨ੍ਹਾਂ ਦੇ ਨਾਮ 'ਤੇ ਰੋਪੜ ਵਿਖੇ ਕੰਨਿਆ ਸਕੂਲ ਵੀ ਚਲਾਉਂਦੇ ਰਹੇ ਹਨ। ਡਾ. ਸਾਹਿਬ ਉਨ੍ਹਾਂ ਦੀ ਸ਼ਖ਼ਸੀਅਤ ਤੋਂ ਵੀ ਗਿਆਨੀ ਦਿੱਤ ਸਿੰਘ ਜੀ ਦੀ ਤਰਜ਼ 'ਤੇ ਹੀ ਪ੍ਰਭਾਵਿਤ ਹਨ। ਉਨ੍ਹਾਂ ਵਲੋਂ ਸੰਪਾਦਿਤ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਜਿਸ ਦੇ ਲੇਖਕ ਸ. ਗੁਰਬਖ਼ਸ਼ ਸਿੰਘ ਕੇਸਰੀ ਹਨ, ਨੂੰ ਲੜੀਵਾਰ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਡਾ. ਕਰਨੈਲ ਸਿੰਘ ਸੋਮਲ ਦੇ ਸਾਊ ਸੁਭਾਅ ਅਤੇ ਨਿਮਾਣੇਪਣ ਦੀ ਉਦਾਹਰਣ ਹੈ ਕਿ ਉਨ੍ਹਾਂ ਨੇ ਸੰਪਾਦਕ ਵਜੋਂ ਫਰੰਟ ਪੇਜ ਤੇ ਆਪਣਾ ਨਾਮ ਵੀ ਨਹੀਂ ਲਿਖਿਆ। ਬਹੁਤ ਵੱਡਾਪਣ ਤੇ ਵੱਡਾ ਜਿਗਰਾ ਹੈ ਡਾ. ਕਰਨੈਲ ਸਿੰਘ ਸੋਮਲ ਜੀ ਦਾ।*

**(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)**

'ਕੇਸਰੀ' ਜੀ ਉਨ੍ਹਾਂ ਵਿਅਕਤੀਆਂ ਵਿਚੋਂ ਹਨ, ਜਿਹੜੇ ਸ਼ੌਕ ਨੂੰ ਕੰਮ ਕਰਦੇ ਹਨ। ਇਸ ਸ਼ੌਕ ਸਦਕਾ ਆਪ ਕੰਮ ਕਰਕੇ ਚਲੇ ਗਏ ਹਨ ਤੇ ਇਹ ਕਦੀ ਵਿਚਾਰ ਨਹੀਂ ਕੀਤਾ ਕਿ ਉਨ੍ਹਾਂ ਦੀ ਕਿਰਤ ਪੁਸਤਕ ਦਾ ਰੂਪ ਧਾਰ ਕੇ ਪਾਠਕਾਂ ਦੇ ਹੱਥਾਂ ਵਿੱਚ ਪਹੁੰਚਦੀ ਵੀ ਹੈ ਜਾਂ ਨਹੀਂ। ਸਿੱਟਾ ਇਹ ਹੈ ਕਿ ਬਹੁਤ ਸਾਰੀਆਂ ਕਿਰਤਾਂ ਅਣਛਪੀਆਂ ਪਈਆਂ ਹਨ। ਹੁਣ ਕੁਝ ਮਿੱਤਰਾਂ ਦੇ ਮਜਬੂਰ ਕਰਨ ਤੇ ਆਪ ਜੀ ਨੇ ਇਸ ਪਾਸੇ ਧਿਆਨ ਦਿੱਤਾ ਹੈ। ਇਸ ਵਕਤ ਆਪ ਜੀ ਦੀ ਰਚਨਾ 'ਭਗਵਤ ਗੀਤਾ' ਪੰਜਾਬੀ ਸ਼ਾਹਿਤ ਅਕਾਡਮੀ, ਲੁਧਿਆਣਾ ਵਲੋਂ ਛਾਪੇ ਜਾਣ ਦਾ ਸੰਕਲਪ ਬਣ ਰਿਹਾ ਹੈ। ਕੁਝ ਆਪ ਜੀ ਨੇ ਆਪਣੇ ਉਤਸ਼ਾਹ ਨਾਲ ਛਪਾਉਣ ਦਾ ਉੱਦਮ ਕੀਤਾ ਹੈ। ਇਸ ਸਿਲਸਿਲੇ ਵਿੱਚ ਹਥਲੀ ਕਿਤਾਬ 'ਸੱਤ ਸਾਦਿਕ' ਪਹਿਲੀ ਪੁਸਤਕ ਹੈ।

'ਸੱਤ ਸਾਦਿਕ' ਗੁਰੂ-ਘਰ ਦੇ ਸੱਤ ਸ਼ਰਧਾਲੂਆਂ ਦੀਆਂ ਜੀਵਨੀਆਂ ਦਾ ਸੰਗ੍ਰਿਹ ਹੈ। 'ਸਾਦਿਕ' ਇਕ ਅਰਬੀ ਸ਼ਬਦ ਹੈ ਜਿਸ ਦੇ ਅਰਥ ਸਿਦਕ ਰੱਖਣ ਵਾਲਾ, ਸਚਿਆਈ ਉੱਤੇ ਈਮਾਨ ਲਿਆਉਣ ਵਾਲਾ ਹਨ। ਧਰਮ ਦੇ ਪੰਥ ਵਿੱਚ ਸਿਦਕ, ਵਿਸ਼ਵਾਸ, ਈਮਾਨ ਦੀ ਜੋ ਮਹੱਤਤਾ ਹੈ ਉਹ ਕਥਨ ਤੋਂ ਬਾਹਿਰ ਹੈ। ਈਮਾਨ ਲਿਆਉਣ ਵਾਲੇ ਦਾ ਦਰਜਾ ਗੁਰੂ ਤੇ ਉਸ ਦੇ ਸਿੱਖਾਂ ਦੀ ਨਜ਼ਰ ਵਿੱਚ ਬਹੁਤ ਵੱਡਾ ਹੈ ਤੇ ਆਪ ਪ੍ਰਭੂ, ਈਸ਼ਵਰ ਹੈ। ਖੁਦਾ ਦੀ ਉਸ ਉੱਤੇ ਮਿਹਰ ਮੰਨੀ ਜਾਂਦੀ ਹੈ। ਪ੍ਰੇਮਾ ਭਗਤੀ ਦਰਅਸਲ ਹੈ ਹੀ ਸਿਦਕ ਤੇ ਵਿਸ਼ਵਾਸ਼ ਦੀ ਖੇਡ। ਜੋ ਇਸ ਖੇਡ ਵਿੱਚ ਪੁਗ ਗਿਆ ਉਹ ਪ੍ਰੇਮਾ ਮਾਰਗ ਦਾ ਪਾਂਧੀ ਬਣ ਗਿਆ ਤੇ ਉਸ ਲਈ ਪਰਮਾਰਥ ਦੇ ਸਭ ਦਰਵਾਜ਼ੇ ਖੁਲ੍ਹ ਗਏ। ਪਰਮਾਰਥ ਨੂੰ ਛੱਡ ਸੰਸਾਰਕ ਕਾਰ-ਵਿਹਾਰ ਵੀ ਇਸ ਸਿਦਕ ਤੋਂ ਬਿਨਾਂ ਨਹੀਂ ਚੁਲਦਾ। ਸਿਦਕ ਰਾਹੀਂ ਹੀ ਮਨੁੱਖ ਤੇ ਸਮਾਜ ਦੀ ਉੱਨਤੀ

ਹੈ।ਭਾਵੇਂ ਉਹ ਸਿਦਕ ਆਗੂ, ਲੀਡਰ ਜਾਂ ਕਿਸੇ ਵਿਅਕਤੀ ਵਿੱਚ ਹੀ ਕਿਉਂ ਨਾ ਹੋਵੇ।

ਇਸ ਕਿਤਾਬ ਵਿੱਚ ਆਈਆਂ ਸੱਤ ਵਿਅਕਤੀਆਂ ਦੀ ਜੀਵਨ-ਕਥਾ ਮਨੁੱਖ ਲਈ ਨਾ ਕੇਵਲ ਪਰਮਾਰਥ ਸਗੋਂ ਵਿਵਹਾਰਕ ਜੀਵਨ ਵਿੱਚ ਵੀ ਸੁੰਦਰ ਆਦਰਸ਼ ਪੇਸ਼ ਕਰਦੀ ਹੈ। ਇਹ ਆਦਰਸ਼ ਹਨ ਸੇਵਾ ਤੇ ਸਿਮਰਣ ਦੇ। ਸੇਵਾ ਮਨੁੱਖ ਅੰਦਰ ਜ਼ਬਤ ਪੈਦਾ ਕਰਦੀ ਹੈ ਅਤੇ ਮਨੁੱਖੀ ਆਚਰਣ ਨੂੰ ਉਘਾੜਦੀ ਹੈ ਤੇ ਸਿਮਰਣ, ਧੁਨ ਤੇ ਚੇਟਕ ਦਾ ਲਖਾਇਕ ਹੈ। ਇਹ ਉਹ ਗੁਣ ਹੈ, ਜਿਸ ਦੀ ਪ੍ਰਾਪਤੀ ਕਰਕੇ ਮਨੁੱਖ ਵਿੱਚ ਅਤਿਅੰਤ ਬਲ ਆ ਜਾਂਦਾ ਹੈ, ਤੇ ਸਭ ਪ੍ਰਕਾਰ ਦੀ ਸਿੱਧੀ ਸਹਿਲ ਹੋ ਜਾਂਦੀ ਹੈ। ਇਸ ਸੇਵਾ ਦੇ ਜੋ ਸੁੰਦਰ ਨਮੂਨੇ ਇਸ ਪੁਸਤਕ ਵਿੱਚ ਭਾਈ ਘਨੱਈਆ ਜੀ ਤੇ ਦੂਜੇ ਸਿੱਖ ਸੇਵਕਾਂ ਰਾਹੀਂ ਪੇਸ਼ ਕੀਤੇ ਗਏ ਹਨ, ਉਨ੍ਹਾਂ ਦੀ ਸਾਰਥਕਤਾ 'ਤੇ ਕਿੰਤੂ ਨਹੀਂ ਕੀਤਾ ਜਾ ਸਕਦਾ। ਇਹ ਜੀਵਨੀਆਂ ਰੁੱਖੇ ਜੀਵਨ ਤੇ ਸਮਾਜ ਦੀਆਂ ਰਤਕਾਂ ਨੂੰ ਦੂਰ ਕਰਨ ਦੀ ਸਮਰਥਾ ਰਖਦੀਆਂ ਹਨ।

'ਕੇਸਰੀ' ਜੀ ਨੇ ਇਹ ਸਾਰੇ ਬਿਰਤਾਂਤ ਕਵਿਤਾ ਵਿੱਚ ਕਹੇ ਹਨ-ਅਜਿਹੀ ਕਵਿਤਾ ਵਿੱਚ ਜੋ ਸਮਝਣ ਨੂੰ ਸੌਖੀ, ਪੜ੍ਹਨ ਨੂੰ ਮਿੱਠੀ ਤੇ ਸੁਆਦ ਮਾਣਨ ਨੂੰ ਰਸਦਾਇਦਕ ਹੈ। ਇਸ ਵਿੱਚ ਵਾਧਾ ਇਹ ਕੀਤਾ ਹੈ ਕਿ ਥਾਂ ਥਾਂ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਦੇ 'ਗੁਰਪ੍ਰਤਾਪ ਸੂਰਜ ਗ੍ਰੰਥ' ਵਿਚੋਂ ਲੰਮੀਆਂ ਟੂਕਾਂ ਵੀ ਦਿੱਤੀਆਂ ਹਨ। ਤਾਂ ਜੁ ਪਾਠਕ ਉਸ ਪੁਰਾਣੇ ਮਾਖਿਓਂ ਦਾ ਸੁਆਦ ਚੱਖ ਸਕਣ। ਇਸ ਤਰ੍ਹਾਂ ਪਰਸੰਗ ਦਾ ਰਸ ਵਧ ਗਿਆ ਹੈ ਤੇ ਲਿਖਤ ਚੰਗੀ ਪ੍ਰਭਾਵਸ਼ਾਲੀ ਬਣ ਗਈ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਪੁਸਤਕ ਪੰਜਾਬੀ ਬੱਚਿਆਂ ਨੂੰ ਪੜ੍ਹਨੀ ਚਾਹੀਦੀ ਹੈ ਅਤੇ ਇਸ ਵਿੱਚ ਆਏ ਉਪਦੇਸ਼ਾਂ ਨੂੰ ਗ੍ਰਹਿਣ ਕਰਨਾ ਚਾਹੀਦਾ ਹੈ। ਨਾ ਸਿਰਫ ਬੱਚਿਆਂ ਨੂੰ ਹੀ, ਸਗੋਂ ਵਡੇਰੇ ਇਸਤਰੀ ਪੁਰਖਾਂ ਨੂੰ ਵੀ ਇਸ ਦਾ ਪਾਠ ਗੁਣਕਾਰੀ ਹੈ।

***ਪਿਆਰ ਸਿੰਘ***

*ਜਨਰਲ ਸਕੱਤਰ*

*ਪੰਜਾਬੀ ਸਾਹਿਤ ਅਕਾਡਮੀ , ਮਿਤੀ 7-10-57*

**ਕੇਸਰ ਪਟਾਰੀ ਬਾਰੇ**

ਖਾਲਸਾ ਪਾਰਲੀਮੈਂਟ ਗਜ਼ਟ ਦੇ ਅੰਕ 483 ਖਾ: ਵਿੱਚ ਛਪੇ ਸ਼ਮਸ਼ੇਰ ਸਿੰਘ ਅਸ਼ੋਕ ਜੀ ਦੇ ਲੇਖ ਵਿੱਚ ਇਹ ਸੂਚਨਾ ਵੀ ਹੈ ਕਿ ਵ੍ਰਿੰਦ ਸਤਸਈ ਦਾ ਪੰਜਾਬੀ ਅਨੁਵਾਦ ਜਿਸ (ਪੁਸਤਕ ਵਿੱਚ ਹੈ-ਸੰ.) ਦਾ ਹੁਣ ਨਾਮ ਕੇਸਰ ਪਟਾਰੀ ਹੈ। ਕੇਸਰੀ ਜੀ ਨੇ ਵੀ ਆਪਣੀ ਪੁਸਤਕ ਸੰਖਿਆ ਕੋਸ਼ ਦੀ ਉਥਾਨਕਾ ਵਿੱਚ ਲਿਖਿਆ ਹੈ: "ਵ੍ਰਿੰਦ ਸੱਤਸਈ..... ਦਾ ਅਨੁਵਾਦ ਲੇਖਕ ਨੇ ਕੇਸਰ ਪਟਾਰੀ ਨਾਮ ਰੱਖ ਕੇ ਕੀਤਾ ਹੈ।" ਇਹ ਪੁਸਤਕ ਸਾਨੂੰ ਵੇਖਣ ਨੂੰ ਨਹੀਂ ਮਿਲੀ। ਇਸ ਲਈ, ਇਸ ਬਾਰੇ ਕੋਈ ਟਿੱਪਣੀ ਦੇਣੀ ਸੰਭਵ ਨਹੀਂ ਹੈ।

**ਕੇਸਰੀ ਕਟਾਰ ਬਾਰੇ**

ਸ਼ਮਸ਼ੇਰ ਸਿੰਘ ਅਸ਼ੋਕ ਦੇ ਅਨੁਸਾਰ: ਅਨੂਪਮ ਕਲਗੀ, ਕਲਮ ਤਲਵਾਰ, ਸੁਭਾਗੀ ਨੀਂਦਰ ਆਦਿਕ ਟ੍ਰੈਕਟ ਸਨ ਓਹ ਕੇਸਰੀ ਕਟਾਰ ਵਿੱਚ ਸ਼ਾਮਿਲ ਕਰ ਦਿੱਤੇ ਹਨ ਤੇ ਕੇਸਰੀ ਕਟਾਰ ਤਮਾਮ ਕਵਿਤਾ ਦੀ ਜ਼ਖੀਮ ਪੁਸਤਕ ਬਣ ਗਈ ਹੈ। ਅਨੂਪਮ ਕਲਗੀ, ਕਲਮ ਤਲਵਾਰ ਰਚਨਾਵਾਂ ਤਾਂ ਸਾਨੂੰ ਮਿਲ ਸਕੀਆਂ ਹਨ ਪਰ ਇਹ ਪੁਸਤਕ ਸਾਨੂੰ ਕਿਤੋਂ ਵੀ ਨਹੀਂ ਮਿਲ ਸਕੀ ਅਤੇ ਨਾ ਹੀ ਸੁਭਾਗੀ ਨੀਂਦਰ ਕਿਤੋਂ ਮਿਲ ਸਕੀ ਹੈ।

*(ਨੋਟ: ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਕੇਸਰੀ ਜੀ ਦਾ ਤਖ਼ੱਲੁਸ ਪਹਿਲਾਂ 'ਕੇਸਰ' ਹੁੰਦਾ ਸੀ। ਕਰਤਾਰ ਸਿੰਘ ਦਾਖਾ ਦੇ ਸੁਝਾਅ ਉੱਤੇ ਉਨ੍ਹਾਂ ਨੇ 'ਕੇਸਰੀ' ਤਖ਼ੱਲੁਸ ਰੱਖ ਲਿਆ ਸੀ। ਇਸ ਤੋਂ ਅਨੁਮਾਨ ਹੈ ਕਿ ਇਸ ਉਪਨਾਮ ਦੀ ਬਦਲੀ ਤੋਂ ਪਿਛੋਂ ਹੀ ਇਹ ਪੁਸਤਕ ਤਿਆਰ ਹੋਈ ਸੀ।)*

**ਸ਼ਾਹ ਭੀਖ ਬਾਰੇ**

ਮਾਂਡਲੇ ਤੋਂ ਛਪਦੇ ਮੈਗਜ਼ੀਨ ਚੰਦਨ ਦੇ ਸਤੰਬਰ 1940 ਦੇ ਅੰਕ ਵਿੱਚ ਪੂਰੇ ਪੰਨੇ ਦਾ ਇਕ ਇਸ਼ਤਿਹਾਰ ਛਪਿਆ। ਇਸ ਦਾ ਸਿਰਲੇਖ ਹੈ 'ਕੌਮਾਂ ਦੀ ਜ਼ਿੰਦਗੀ ਕੌਣ ਪਲਟਦੀਆਂ ਹਨ ?' ਅੱਗੇ ਉੱਤਰ ਵਜੋਂ ਲਿਖਿਆ ਹੈ: 'ਚੰਗੀਆਂ ਪੁਸਤਕਾਂ'। ਫਿਰ 19 ਪੁਸਤਕਾਂ ਦੀ ਸੂਚੀ ਦਿੱਤੀ ਹੋਈ ਹੈ। ਇਸ ਸੂਚੀ ਵਿੱਚ ਇਸ ਪੁਸਤਕ ਦਾ ਨਾਂ ਨੰਬਰ 10 ਉੱਤੇ ਛਪਿਆ ਹੈ: ਸ਼ਾਹ ਭੀਖ ਕ੍ਰਿਤ ਸ: ਗੁਰਬਖਸ਼ ਸਿੰਘ 'ਕੇਸਰੀ'। ਕੇਸਰੀ ਜੀ ਨੇ ਸੱਤ ਸਾਦਿਕ ਪੁਸਤਕ ਵਿੱਚ ਸ਼ਾਮਿਲ 'ਸਾਈਂ ਭੀਖਨ ਸ਼ਾਹ' ਬਾਰੇ ਜਾਣਕਾਰੀ ਦਿੰਦਿਆਂ ਲਿਖਿਆ ਹੈ ਕਿ "ਸਾਈਂ ਜੀ ਦੇ ਨਾਮ ਸ਼ਾਹ ਭੀਖ, ਸਾਈਂ ਭੀਖਨ ਸ਼ਾਹ ਆਦਿਕ ਮਸ਼ਹੂਰ ਹਨ।" ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ 'ਭੀਖਣ ਸ਼ਾਹ' ਅਤੇ 'ਸ਼ਾਹ ਭੀਖ' ਦੋ ਅੱਡ ਨਾਂ ਨਹੀਂ ਹਨ, ਬਲਕਿ ਇਕ ਹੀ ਹਨ। ਇਸ ਤੋਂ ਇਹ ਵੀ ਪਤਾ ਚੱਲਦਾ ਹੈ ਕਿ ਕੇਸਰੀ ਜੀ ਦੀ ਇਹ ਰਚਨਾ 1940 ਤੋਂ ਪਹਿਲਾਂ ਦੀ ਹੈ। ਦੂਜਾ ਇਹ ਪੁਸਤਕ ਚੰਗੀਆਂ ਪੁਸਤਕਾਂ ਵਿੱਚ ਸ਼ੁਮਾਰ ਹੋਈ ਹੈ ਪਰ ਇਹ ਸਾਨੂੰ ਵੇਖਣ ਨੂੰ ਨਹੀਂ ਮਿਲ ਸਕੀ।

**ਸਭਯਤਾ ਸਾਗਰ ਬਾਰੇ**

ਸ਼ਮਸ਼ੇਰ ਸਿੰਘ ਅਸ਼ੋਕ ਦੇ ਖਾਲਸਾ ਪਾਰਲੀਮੈਂਟ ਗਜ਼ਟ ਦੇ ਅੰਕ 483 ਖਾ: ਵਿੱਚ ਛਪੇ ਮਜ਼ਮੂਨ ਅਨੁਸਾਰ "ਇਕ

ਹੋਰ ਪੁਸਤਕ ਸਭਯਤਾ ਸਾਗਰ ਨਾਮ ਦੀ ਤਿਆਰ ਹੋ ਚੁੱਕੀ ਹੈ ਜਿਸ ਵਿੱਚ ਉੱਤਮ 2 ਵਿਸ਼ਿਆਂ ਪਰ ਲਗਪਗ 100 ਲੇਖ ਹਨ।" ਅਜਮੇਰ ਸਿੰਘ ਐਮ.ਏ. ਨੇ ਸੰਖਿਆ ਕੋਸ਼ ਦੇ ਅਰੰਭ ਵਿੱਚ ਇਸ ਪੁਸਤਕ ਬਾਰੇ ਲਿਖਿਆ ਹੈ, "ਸੱਭਯਤਾ ਸਾਗਰ ਵਿੱਚ ਵੱਖੋ-ਵੱਖ ਵਿਸ਼ਿਆਂ ਉੱਪਰ 100 ਲੇਖ ਹਨ, ਅਣਪ੍ਰਕਾਸ਼ਿਤ ਪਈ ਹੈ।" ਇਸ ਪੁਸਤਕ ਦੇ ਛਪੇ ਹੋਣ ਦੀ ਕੋਈ ਸੂਚਨਾ ਸਾਨੂੰ ਪ੍ਰਾਪਤ ਨਹੀਂ ਹੋਈ।

**ਧੂਰਮ ਕਹਾਣੀਆਂ ਬਾਰੇ**

ਡਾ. ਤੇਜਵੰਤ ਮਾਨ ਨੇ ਪੰਚ ਖਾਲਸਾ ਦੀਵਾਨ ਦੀ ਪੰਜਾਬੀ ਸਾਹਿਤ ਨੂੰ ਦੇਣ ਪੁਸਤਕ ਵਿੱਚ ਕੇਸਰੀ ਜੀ ਦੀ ਇਸ ਰਚਨਾ ਨੂੰ ਕਹਾਣੀਆਂ ਦੇ ਵਰਗ ਵਿੱਚ ਰੱਖਿਆ ਹੈ। ਨਾਲ ਹੀ ਇਸ ਦਾ ਈਸਵੀ ਸੰਨ 1912 ਲਿਖਿਆ ਹੈ। ਇਹ ਪੁਸਤਕ ਵੀ ਕਿਤੇ ਵੇਖਣ ਨੂੰ ਨਹੀਂ ਮਿਲੀ। ਡਾ. ਪਿਆਰ ਸਿੰਘ ਨੇ ਸੱਤ ਸਾਦਿਕ ਦੇ ਅਰੰਭ ਵਿੱਚ ਦਿੱਤੀ 'ਜਾਣ-ਪਛਾਣ' ਵਿੱਚ ਇਸ ਨੂੰ ਕੇਸਰੀ ਜੀ ਦਵਾਰਾ ਅਨੁਵਾਦ ਕੀਤੀਆਂ ਪੁਸਤਕਾਂ ਦੀ ਸ਼੍ਰੇਣੀ ਵਿੱਚ ਰੱਖਿਆ ਹੈ।

**ਸ੍ਰੀ ਮਦ ਭਗਵਤ ਗੀਤਾ ਬਾਰੇ**

ਇਹ ਪੁਸਤਕ ਸ੍ਰੀ ਮਦ ਭਗਵਤ ਗੀਤਾ ਦਾ ਪੰਜਾਬੀ ਕਵਿਤਾ ਵਿੱਚ ਅਨੁਵਾਦ ਹੈ।

ਖਾਲਸਾ ਪਾਰਲੀਮੈਂਟ ਗਜ਼ਟ ਦੇ ਦਸੰਬਰ-ਜਨਵਰੀ 1951-52 ਅੰਕ ਵਿੱਚ ਕੇਸਰੀ ਜੀ ਦਾ ਇਕ ਲੇਖ 'ਖਾਲਸਾ ਜੀ, ਨਿਤਨੇਮ ਕੀਤਾ ਕਰੋ' ਛਪਿਆ। ਇਸ ਵਿੱਚ ਉਨ੍ਹਾਂ ਨੇ ਗੀਤਾ ਦੇ ਇਕ ਸ਼ਲੋਕ ਨੂੰ ਮੂਲ ਰੂਪ ਵਿੱਚ ਦੇ ਕੇ ਉਸ ਦਾ ਪੰਜਾਬੀ ਕਵਿਤਾ ਵਿੱਚ ਅਨੁਵਾਦ ਦਿੱਤਾ ਹੈ। ਉਪਰੰਤ ਵਾਰਤਕ ਵਿੱਚ ਵਿਆਖਿਆ ਵੀ ਕੀਤੀ ਹੈ:

ਦੇਖੋ ਮਹਾਂ ਭਾਰਤ ਦੇ ਜੁਧ ਵਿੱਚ ਅਰਜੁਨ ਨੂੰ ਜੁਧ ਵਲੋਂ ਝਿਜ਼ਕਦਾ ਦੇਖ ਦੇ ਸ਼੍ਰੀ ਕ੍ਰਿਸ਼ਨ ਜੀ ਦੇ ਕਰਮ ਯੋਗ ਦਾ ਕੀ ਸੋਹਣਾ ਉਪਦੇਸ਼ ਦਿੱਤਾ ਹੈ:

*ਨਾ ਕਰਮਣਾ ਮਨਾ ਰੰਭਾਨ ਨੈਖ ਕਰਮਯ ਪੁਰਖੋ ਅਸ਼ਨਤੇ।*
*ਨਚ ਸੰਨਯਾਸ ਨ ਦੇਵ ਸਿਧਿੰ ਸਮਧਿ ਗਛਤਿ।*

*(ਗੀਤਾ ਅਧਯਾਯ 3, ਸਲੋਕ 4)*

ਇਸ ਸਲੋਕ ਦਾ ਅਨਵਾਦ ਇਸ ਪ੍ਰਕਾਰ ਹੈ:

ਬਿਨਾਂ ਕਰਮ ਕੀਤੇ ਪੁਰਖ, ਗਿਆਨ ਨਾ ਪਾਵੇ ਕੋਇ।
ਬਿਨ ਕੀਤੇ ਸੰਨਯਾਸ ਦੇ, ਮੁਕਤ ਕਦੇ ਨਾ ਹੋਇ।

ਉਪਰੋਕਤ ਤੋਂ ਇਹ ਤਾਂ ਪ੍ਰਮਾਣਿਤ ਹੁੰਦਾ ਹੈ ਕਿ ਸ੍ਰੀ ਮਦ ਭਗਵਤ ਗੀਤਾ ਦਾ ਪੰਜਾਬੀ ਕਵਿਤਾ ਵਿੱਚ ਅਨੁਵਾਦ ਕੇਸਰੀ ਜੀ ਨੇ ਕੀਤਾ ਸੀ। ਅਜਮੇਰ ਸਿੰਘ ਐਮ.ਏ. ਨੇ ਸੰਖਿਆ ਕੋਸ਼ ਦੇ ਅਰੰਭ ਵਿੱਚ ਇਸ ਨੂੰ ਅਣਛਪੀ ਪੁਸਤਕ ਦੱਸਿਆ ਹੈ। ਪਿਆਰ ਸਿੰਘ, ਤਤਕਾਲੀ ਜਨਰਲ ਸਕੱਤ੍ਰ, ਪੰਜਾਬੀ ਸਾਹਿਤ ਅਕਾਡਮੀ ਨੇ ਮਿਤੀ 7.10.57 ਨੂੰ ਸੱਤ ਸਾਦਿਕ ਪੁਸਤਕ ਦੀ 'ਜਾਣ-ਪਛਾਣ' ਵਿੱਚ ਕੇਸਰੀ ਜੀ ਦੀ ਰਚਨਾ ਸ੍ਰੀ ਮਦ ਭਗਵਤ ਗੀਤਾ ਬਾਰੇ ਲਿਖਿਆ ਹੈ, "ਇਸ ਵਕਤ ਆਪ ਜੀ ਦੀ ਰਚਨਾ ਭਗਵਤ ਗੀਤਾ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਵਲੋਂ ਛਾਪੇ ਜਾਣ ਦਾ ਸੰਕਲਪ ਬਣ ਰਿਹਾ ਹੈ।"

ਕੇਸਰੀ ਜੀ ਦੀ ਇਹ ਰਚਨਾ ਛਪ ਨਹੀਂ ਸਕੀ। ਇਸ ਦੇ ਕਾਰਨ ਸੰਬੰਧੀ ਕੇਸਰੀ ਜੀ ਦੇ ਦੋਹਤੇ ਰਣਜੋਧ ਸਿੰਘ ਗਿੱਲ ਦੇ ਲਿਖੇ ਸ਼ਬਦ ਕੁਝ ਰੋਸ਼ਨੀ ਪਾਉਂਦੇ ਹਨ। ਜਦੋਂ ਕੇਸਰੀ ਜੀ ਦੀ ਨਜ਼ਰ ਬਹੁਤ ਕਮਜ਼ੋਰ ਹੋ ਗਈ। ਤਦ ਉਹ "ਮੈਨੂੰ ਨਾਲ ਲੈ ਕੇ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਗਏ। ਮੈਂ ਉਸ ਵੇਲੇ 12 ਕੁ ਵਰ੍ਹਿਆਂ ਦਾ ਸਾਂ। ਅਕਾਡਮੀ ਵਿੱਚ ਸ੍ਰੀ ਮਦ ਭਗਵਤ ਗੀਤਾ (ਪੰਜਾਬੀ ਕਵਿਤਾ ਵਿੱਚ ਅਨੁਵਾਦ) ਦਾ ਖਰੜਾ ਪੜਚੋਲ ਲਈ ਦਿੱਤਾ ਹੋਇਆ ਸੀ। ਜਦੋਂ ਨਾਨਾ ਜੀ ਨੇ ਖਰੜੇ ਅੰਦਰ ਝਾਤ ਮਾਰੀ, ਉਹ ਤਾਂ ਅੱਗ-ਬਬੂਲਾ ਹੋ ਗਏ ਕਿਉਂਕਿ ਅੰਦਰ ਲਾਲ ਸਿਆਹੀ ਨਾਲ ਬਹੁਤ ਸਾਰੀ ਕੱਟ-ਵੱਢ ਕੀਤੀ ਹੋਈ ਸੀ ਜੋ ਉਨ੍ਹਾਂ ਨੂੰ ਮਨਜ਼ੂਰ ਨਹੀਂ ਸੀ। ਅਸੀਂ ਖਰੜਾ ਵਾਪਸ ਲੈ ਆਏ। ਐਨੀ ਕੱਟ-ਵੱਢ ਨਾਲ ਛਾਪਣਾ ਉਨ੍ਹਾਂ ਨੂੰ ਮਨਜ਼ੂਰ ਨਹੀਂ ਸੀ। ਇਸ ਘਟਨਾ ਦਾ ਉਨ੍ਹਾਂ ਨੂੰ ਬਹੁਤ ਦੁੱਖ ਹੋਇਆ ਕਿਉਂਕਿ ਗੀਤਾ ਅਨੁਵਾਦ ਉਨ੍ਹਾਂ ਦੀ 14 ਸਾਲ ਦੀ ਕਮਾਈ ਸੀ, ਮਿਹਨਤ ਸੀ।"

ਉਪਰੋਕਤ ਤੋਂ ਪ੍ਰਤੀਤ ਹੁੰਦਾ ਹੈ ਕਿ ਕੇਸਰੀ ਜੀ ਦਾ ਇਹ ਖਰੜਾ ਮਾਹਿਰ ਰਾਇ ਲਈ ਇਕ ਜਾਂ ਦੋ ਵਿਦਵਾਨਾਂ ਨੂੰ ਦਿੱਤਾ ਹੋਣਾ ਹੈ। ਅੱਗੋਂ, ਉਨ੍ਹਾਂ ਨੇ ਇਸ ਖਰੜੇ ਵਿੱਚ ਕੁਝ ਸੋਧਾਂ ਸੁਝਾਈਆਂ ਹੋਣਗੀਆਂ। ਇਹ ਸੋਧਾਂ ਕੇਸਰੀ ਜੀ ਨੂੰ ਪ੍ਰਵਾਨ ਨਹੀਂ ਹੋਣਗੀਆਂ। ਰਣਜੋਧ ਸਿੰਘ ਗਿੱਲ ਨੂੰ ਖਦਸ਼ਾ ਹੈ ਕਿ ਇਹ ਅਨੁਵਾਦ ਕਿਸੇ ਹੋਰ ਸੱਜਣ ਨੇ ਆਪਣੇ ਨਾਂ ਥੱਲੇ ਛਪਵਾ ਲਿਆ ਹੋਣਾ ਹੈ। ਉੱਪਰ ਦੱਸੀ ਘਟਨਾ ਨੇ ਕੇਸਰੀ ਜੀ ਦੇ ਹਿਰਦੇ ਉੱਤੇ ਗਹਿਰੀ ਚੋਟ ਮਾਰੀ ਸੀ। ਉਨ੍ਹਾਂ ਨੇ ਦੇਹਾਂਤ ਦੇ ਹੋਰ ਵੀ ਕਾਰਨ ਹੋਣਗੇ ਪਰ ਆਪਣਾ ਕੀਤਾ ਅਨੁਵਾਦ ਨਾ ਛਪਣ ਕਾਰਨ ਵੀ ਉਹ ਡਾਢੇ ਪਰੇਸ਼ਾਨ ਹੋ ਗਏ ਸਨ।

ਚਲਦਾ

----0----

# ਅੰਧ ਵਿਸ਼ਵਾਸ ਦਾ ਹਨੇਰਾ ਢੋਂਦੇ ਲੋਕ

ਸਰੂਪ ਸਿੰਘ

ਭਾਰਤੀ ਲੋਕਾਂ ਦਾ ਇਤਿਹਾਸ ਲੁੱਟੇ ਜਾਣ ਵਾਲਿਆਂ ਦਾ ਇਤਿਹਾਸ ਹੈ। ਖਾਧਾ ਪੀਤਾ ਲਾਹੇਦਾ ਬਾਕੀ ਅਹਿਮਦ ਸ਼ਾਹੇ ਦਾ, ਵਰਗੇ ਅਖਾਣ ਸਾਡੀ ਅਜਿਹੀ ਮਾਨਸਿਕਤਾ ਨੂੰ ਦਰਸਾਉਂਦੇ ਹਨ। ਸਾਡੇ ਦੇਸ਼ ਉੱਤੇ ਹਜ਼ਾਰਾਂ ਸਾਲ ਤੋਂ ਜਾਬਰ ਲੋਕ ਚੜ੍ਹਾਈ ਕਰਕੇ ਆਉਂਦੇ ਰਹੇ। ਮਾਲ ਅਸਬਾਬ, ਕਤਲੋ ਗਾਰਤ ਕਰਨ ਤੋਂ ਬਿਨਾ ਧੀਆਂ ਭੈਣਾਂ ਦੀਆਂ ਇੱਜਤਾਂ ਲੁੱਟਦੇ ਰਹੇ। ਅਸੀਂ ਉਨ੍ਹਾਂ ਨੂੰ ਕੁਝ ਨਾ ਕਹਿ ਸਕੇ ਕਿਉਂਕਿ ਸਾਨੂੰ ਤਾਂ ਪੁਜਾਰੀ ਅਤੇ ਧਾਰਮਿਕ ਲਾਣੇ ਵੱਲੋਂ ਇਹ ਵਿਸ਼ਵਾਸ ਕਰਾਇਆ ਗਿਆ ਸੀ ਕਿ ਗਲਤ ਕੰਮ ਕਰਨ ਵਾਲਿਆਂ ਨੂੰ ਆਪ ਰੱਬ ਸਜ਼ਾ ਦੇਵੇਗਾ। ਭਾਰਤ ਵਿੱਚ ਰੱਬ ਦੇ ਨਾਮ ਤੇ ਵੱਡੇ ਵੱਡੇ ਮੰਦਰ, ਮਸਜਿਦਾਂ, ਗੁਰੂਦੁਆਰੇ, ਡੇਰੇ ਅਤੇ ਮੱਠ ਉਸਾਰੇ ਗਏ, ਕੇਵਲ ਮਨੁੱਖ ਨੂੰ ਇਹ ਕਹਿਣ ਲਈ ਕਿ ਦੁਨੀਆਂ ਦਾਰੀ ਛੱਡ ਕੇ ਨਾਮ ਸਿਮਰਨ ਕਰਿਆ ਕਰ, ਇਸੇ ਵਿੱਚ ਤੇਰੀ ਭਲਾਈ ਹੈ। ਆਪਣੀ ਅਗਲੀ ਦੁਨੀਆਂ ਸਵਾਰਨ ਦੇ ਇਸ ਫਲਸਫੇ ਨੇ ਅੱਜ ਤੱਕ ਆਮ ਮਨੁੱਖ ਦਾ ਜਿਨਾ ਨੁਕਸਾਨ ਕੀਤਾ ਹੈ, ਉਸ ਨੂੰ ਕਦੇ ਵੀ ਪੂਰਾ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਰੱਬ ਦੇ ਘਰਾਂ ਨੇ ਲੱਖਾਂ ਲੋਕਾਂ ਨੂੰ ਬਿਨਾਂ ਕੰਮ ਕੀਤਿਆਂ ਜ਼ਿੰਦਗੀ ਜਿਉਣ ਦਾ ਇਕ ਵਧੀਆ ਕਾਰੋਬਾਰ ਦਿੱਤਾ ਹੋਇਆ ਹੈ। ਇਸ ਕਾਰੋਬਾਰ ਨੂੰ ਚੱਲਦਾ ਰੱਖਣ ਪਿਛੇ ਅੰਧ ਵਿਸ਼ਵਾਸ ਨਾਮ ਦੇ ਇਕੋ ਇਕ ਸ਼ਬਦ ਦੀ ਤਾਕਤ ਕੰਮ ਕਰ ਰਹੀ ਹੈ। ਲੋਕਾਈ ਦੇ ਦਿਮਾਗ ਨੂੰ ਖੁੰਢਾ ਕਰਨ ਲਈ ਵਿਸ਼ਵਾਸ ਕਰ ਲੈਣ ਦੇ ਫਲ ਅਤੇ ਨਾ ਕਰਨ ਦੀਆਂ ਸਜਾਵਾਂ ਦੀਆਂ ਅਨੇਕਾਂ ਕਹਾਣੀਆਂ ਤੇ ਸਾਖੀਆਂ ਘੜੀਆਂ ਗਈਆਂ ਹਨ।

ਦੁਨੀਆਂ ਵਿੱਚ ਅੱਜ ਤੱਕ ਜਿੰਨਾ ਵੀ ਵਿਕਾਸ ਹੋਇਆ ਹੈ, ਉਹ ਸਾਰਾ ਪੁਰਾਤਨ ਧਾਰਨਾਵਾਂ ਤੇ ਵਿਸ਼ਵਾਸ ਨਾ ਕਰਨ ਨਾਲ ਸੰਭਵ ਹੋ ਸਕਿਆ ਹੈ। ਜੇਕਰ ਸਾਰੇ ਲੋਕ ਪੁਰਾਤਨ ਧਾਰਨਾਵਾਂ ਅਨੁਸਾਰ ਜਿਉਂਦੇ ਤਾਂ ਅੱਜ ਜੋ ਸੁੱਖ ਸਹੂਲਤਾਂ ਅਸੀਂ ਮਾਣ ਰਹੇ ਹਾਂ ਉਹ ਕਦੇ ਵੀ ਸਾਨੂੰ ਉਪਲੱਬਦ ਨਹੀਂ ਸਨ ਹੋਣੀਆਂ। ਮਨੁੱਖ ਦੇ ਮਨ ਨੂੰ ਅੰਧ ਵਿਸ਼ਵਾਸੀ ਬਣਾਉਣ ਲਈ ਧਰਮ ਦੇ ਪੁਜਾਰੀਆਂ ਨੇ ਵੰਨ ਸੁਵੰਨੀਆਂ ਮਨ ਕਲਪਿਤ ਕਹਾਣੀਆਂ ਘੜੀਆਂ। ਧੰਨੇ ਭਗਤ ਦੀ ਪੱਥਰ ਵਿਚੋਂ ਰੱਬ ਲੱਭਣ, ਰਾਜਾ ਹਰੀਸ਼ ਚੰਦਰ ਦੀ ਕਥਾ ਜਿਹੀਆਂ ਕਥਾਵਾਂ ਮਨੁੱਖ ਦੇ ਦਿਮਾਗ ਉੱਤੇ ਅੰਧ ਵਿਸ਼ਵਾਸ ਦੀ ਪਕੜ ਮਜਬੂਤ ਕਰਨ ਲਈ ਘੜੀਆਂ ਗਈਆਂ ਹਨ। ਮਨੁੱਖ ਦੀ ਸੋਚ ਵਿਚਾਰ ਕਰਨ ਦੀ ਆਦਤ ਨੂੰ ਖੁੰਢਾ ਕਰਨ ਲਈ ਉਸ ਨੂੰ ਕਿਹਾ ਗਿਆ ਕਿ ਬੱਸ ਉਹ ਕਰਮ ਕਰੇ, ਪੁੰਨਦਾਨ ਕਰੇ, ਸੇਵਾ ਕਰੇ, ਤੇ ਫਲ ਦੀ ਇੱਛਾ ਨਾ ਰੱਖੇ। ਜੇਕਰ ਅਜਿਹਾ ਕਰਦਿਆਂ ਉਸ ਦੇ ਮਨ ਵਿੱਚ ਜ਼ਰਾ ਜਿੰਨਾ ਵੀ ਸ਼ੰਕਾ ਪੈਦਾ ਹੋਇਆ ਤਾਂ ਉਸ ਦੀ ਕੀਤੀ ਸੇਵਾ ਅਤੇ ਪੁੰਨਦਾਨ ਸਭ ਨਿਹਫਲ ਹੋ ਜਾਵੇਗਾ। ਸ਼ਾਸ਼ਤਰਾਂ ਗ੍ਰੰਥਾਂ ਦੀ ਵਿਚਾਰਧਾਰਾ ਅਨੁਸਾਰ ਚੱਲਣ ਵਾਲਿਆਂ ਨੂੰ ਸਵਰਗ ਦੇ ਲਾਲਚ ਅਤੇ ਉਨ੍ਹਾਂ ਤੇ ਕਿੰਤੂ ਕਰਨ ਵਾਲਿਆਂ ਨੂੰ ਨਰਕ ਦੇ ਡਰਾਵੇ ਦਿੱਤੇ ਗਏ।

ਅਖੌਤੀ ਧਰਮਾਂ, ਮਜ਼ਬਾਂ, ਗ੍ਰੰਥਾਂ, ਸ਼ਾਸ਼ਤਰਾਂ ਰਾਹੀਂ ਮਨੁੱਖ ਨੂੰ ਅੱਖਾਂ ਮੀਟ ਕੇ ਰੂੜੀਵਾਦੀ ਧਾਰਨਾਵਾਂ ਨੂੰ ਮੰਨਣ ਦੀ ਸਿੱਖਿਆ ਦਿੱਤੀ ਗਈ। ਦੁਨੀਆਂ ਦੇ ਉਨ੍ਹਾਂ ਖਿੱਤਿਆਂ, ਜਿੱਥੇ ਧਾਰਮਿਕ ਕੱਟੜਤਾ ਦਾ ਬੋਲਬਾਲਾ ਵਧੇਰੇ ਸੀ, ਉਥੇ ਗਰੀਬੀ, ਭੁੱਖ ਨੰਗ, ਕੰਗਾਲੀ, ਵਧ ਗਈ। ਇਸ ਦੇ ਉਲਟ ਜਿਹੜੇ ਲੋਕਾਂ ਨੇ ਪੁਰਾਤਨ ਵਿਸ਼ਵਾਸ਼ਾਂ ਨੂੰ ਤਿਲਾਂਜਲੀ ਦਿੱਤੀ, ਉਹ ਤਰੱਕੀ ਕਰਕੇ ਅੱਗੇ ਨਿਕਲ ਗਏ।

ਵਿਗਿਆਨਕ ਸੋਚ ਰੱਖਣ ਵਾਲੇ ਵਿਅਕਤੀ, ਹਰ ਕੰਮ ਨੂੰ ਤਰਕ ਦੀ ਕਸਵੱਟੀ ਤੇ ਪਰਖਦੇ ਹਨ। ਪੁਰਾਣੇ ਸਮੇਂ ਦਾ ਮਨੁੱਖ, ਜਿਸਦੀ ਖੇਤੀ ਮੀਂਹ ਦੇ ਪਾਣੀ ਤੇ ਅਧਾਰਤ ਸੀ, ਸੋਚਦਾ ਸੀ ਕਿ ਲੈ ਮੀਂਹ ਇੰਦਰ ਦੇਵਤੇ ਦੀ ਕਿਰਪਾ ਨਾਲ ਹੀ ਪੈਦਾ ਹੈ। ਪਰ ਜਿਸ ਮਨੁੱਖ ਨੇ ਇਨ੍ਹਾਂ ਧਾਰਨਾਵਾਂ ਨੂੰ ਰੱਦ

ਬਾਕੀ ਸਫਾ 20 'ਤੇ

# ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸਾਡੇ ਨਾਲ Partnership (ਸਾਂਝੀਵਾਲਤਾ) ਕੀਤੀ

*ਰਣਬੀਰ ਸਿੰਘ*
*94633-86747*

ਵੈਸਾਖੁ ਦਾ ਮਹੀਨਾ ਆ ਰਿਹਾ ਹੈ। ਇਸ ਮਹੀਨੇ ਵਿੱਚ ਵਨਾਸਪਤੀ ਆਪਣੇ ਪੂਰੇ ਜੋਬਨ 'ਤੇ ਹੋਵੇਗੀ। ਹਰ ਬੂਟਾ ਹਰੇਕ ਪੇਤ ਆਪਣੇ ਅਸਲੀ ਰੰਗ ਰੂਪ ਵਿੱਚ ਆ ਜਾਵੇ ਗਾ। ਪਤਝੜ ਤੋਂ ਬਾਅਦ ਜਦੋਂ ਹਰੇਕ ਦਰਖਤ 'ਤੇ ਪੱਤੇ ਆ ਜਾਂਦੇ ਨੇ, ਫੁਲਾਂ ਦੇ ਬੂਟਿਆਂ ਤੇ ਜਦੋਂ ਬਹਾਰ ਹੁੰਦੀ ਹੈ ਤਾਂ ਉਸ ਦੀ ਖੂਬਸੂਰਤੀ ਨੂੰ ਚਾਰ ਚੰਨ ਲੱਗ ਜਾਂਦੇ ਨੇ। ਬਾਬੇ ਨਾਨਕ ਨੇ ਵੀ ਆਪਣੀ ਬਾਣੀ ਵਿੱਚ ਵੈਸਾਖੁ ਦੇ ਮਹੀਨੇ ਦੀ ਖੂਬਸੂਰਤੀ ਦਾ ਜ਼ਿਕਰ ਕੀਤਾ ਹੈ-"ਵੈਸਾਖੁ ਭਲਾ ਸਾਖਾ ਵੇਸ ਕਰੇ............ ਨਾਨਕ ਵੈਸਾਖੀ ਪ੍ਰਭ ਪਾਵੈ ਸੁਰਤਿ ਸਬਦ ਮਨ ਮਾਨਾਂ।" ਅੰਗ 1108 ਜਿਸ ਮਨੁੱਖ ਦਾ ਮਨ ਪਰਮਾਤਮਾ ਦੀ ਸਿਫਤ ਸਲਾਹ ਵਿੱਚ ਗਿਝ ਜਾਂਦਾ ਹੈ, ਉਸ ਨੂੰ ਕੁਦਰਤਿ ਦੀ ਸੁਦਰਤਾਂ ਵੀ ਪ੍ਰਮਾਤਮਾ ਦੇ ਚਰਨਾਂ ਵਿੱਚ ਹੀ ਜੋੜਨ ਲਈ ਸਹਾਇਤਾ ਕਰਦੀ ਹੈ। ਕਿਉਂਕਿ ਇਹ ਸਾਰੀ ਰਚਨਾ ਉਸ ਪ੍ਰਮਾਤਮਾ ਦੀ ਹੀ ਬਣਾਈ ਹੋਈ ਹੈ।

ਹਰ ਵਾਰ ਦੀ ਤਰ੍ਹਾਂ ਇਸ ਵਾਰ ਵੀ ਗੁਰਦੁਆਰਿਆਂ ਵਿੱਚ ਕੀਰਤਨ ਦਰਬਾਰ ਹੋਣਗੇ, ਨਗਰ ਕੀਰਤਨ ਨਿਕਲਣਗੇ , ਕਥਾ ਤੇ ਲੈਕਚਰ ਹੋਣਗੇ, ਲੰਗਰ ਚਲਣਗੇ ਤੇ 2-3 ਦਿਨ ਵਿੱਚ ਸਮਾਪਤੀ। ਖਾਲਸੇ ਦੇ ਪ੍ਰਗਟ ਹੋਣ ਬਾਰੇ ਕਾਫੀ ਕੁਝ ਰਵਾਇਤੀ ਢੰਗ ਨਾਲ ਦਸਿਆ ਜਾਵੇਗਾ। ਲੇਕਿਨ ਇਸ ਸਭ ਦੇ ਬਾਵਜੂਦ ਸਾਡੀ ਨੌਜਵਾਨ ਪੀੜ੍ਹੀ ਪਤਿਤ ਹੀ ਹੁੰਦੀ ਜਾ ਰਹੀ ਹੈ। ਸ਼ਾਇਦ ਹੀ ਕਿਸੇ ਵਿਰਲੇ ਤੇ ਇਨ੍ਹਾਂ ਪ੍ਰੋਗਰਾਮਾਂ ਦਾ ਅਸਰ ਹੁੰਦਾ ਹੋਵੇ। ਕਾਰਨ ਇਹ ਹੈ ਕਿ ਅਸੀਂ ਗੁਰਬਾਣੀ ਦੀ ਰੋਸ਼ਨੀ ਵਿੱਚ ਇਨ੍ਹਾਂ ਪ੍ਰੋਗਰਾਮਾਂ ਨੂੰ ਪੇਸ਼ ਨਹੀਂ ਕਰਦੇ। ਅਗਰ ਅਸੀਂ ਗੁਰਬਾਣੀ ਦੀ ਸਹੀ ਅਰਥਾਂ ਵਿੱਚ ਵਿਆਖਆ ਕਰੀਐ। (ਜਿਵੇਂ ਦੂਜੇ ਮਤਾਂ ਵਾਲੇ ਗੁਰਬਾਣੀ ਦੀ-ਵਿਆਖਿਆ ਕਰਕੇ ਲੋਕਾਂ ਨੂੰ ਆਪਣੇ ਮਗਰ ਲਾ ਲੈਂਦੇ ਨੇ) ਤਾਂ ਕੋਈ ਕਾਰਨ ਨਹੀਂ ਕਿ ਸਾਡਾ ਨੌਜਵਾਨ ਸਾਥੋਂ ਦੂਰ ਜਾਵੇ। ਇਕ ਦੋ ਨੁਕਤੇ ਇਸ ਮੌਕੇ ਮੈਂ ਆਪ ਸਾਰਿਆਂ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ ਜੋ ਅੱਜ ਦੇ ਸਮੇਂ ਦੀ ਮੰਗ ਹੈ।

ਜਿਵੇਂ ਕਿ ਵੈਸਾਖ ਦੇ ਮਹੀਨੇ ਸਾਖਾਵਾਂ, ਟਾਹਣੀਆਂ ਨੂੰ ਫੁੱਲ ਪਤੇ ਆ ਜਾਣ ਕਾਰਨ ਉਹ ਸਭ ਆਪਣੇ ਅਸਲੀ ਰੰਗ ਰੂਪ ਵਿੱਚ ਆ ਜਾਂਦੀਆਂ ਨੇ, ਗੁਰੂ ਗੋਬਿੰਦ ਸਿੰਘ ਜੀ ਨੇ ਵੀ ਖਾਲਸੇ ਨੂੰ ਦੁਨੀਆਂ ਦੇ ਸਾਹਮਣੇ ਪ੍ਰਗਟ ਕਰਨ ਵਾਸਤੇ ਇਸ ਵੈਸਾਖ ਮਹੀਨੇ ਦੀ ਚੋਣ ਕੀਤੀ। ਉਹ ਚਾਹੁੰਦੇ ਸਨ ਕਿ ਮੈਂ ਵੀ ਦੁਨੀਆਂ ਦੇ ਸਾਹਮਣੇ ਆਪਣੇ ਖਾਲਸੇ ਨੂੰ ਨਿਵੇਕਲੇ ਰੂਪ ਵਿੱਚ, ਨਿਵੇਕਲੇ ਅੰਦਾਜ਼ ਵਿੱਚ ਪੇਸ਼ ਕਰਾਂ। ਜਿਵੇਂ ਸਾਰੀ ਪ੍ਰਕੀਤੀ (ਕੁਦਰਤਿ) ਆਪਣੇ ਰੂਪ ਵਿੱਚ ਤੇ ਆਪਣੇ ਜੋਬਨ ਤੇ ਹੁੰਦੀ ਹੈ, ਉਹ ਚਾਹੁੰਦੇ ਸਨ ਕਿ ਖਾਲਸਾ ਵੀ ਦੁਨੀਆਂ ਦੇ ਸਾਹਮਣੇ ਇਸੇ ਤਰ੍ਹਾਂ ਹੀ ਆਵੇ। ਤੇ ਐਸਾ ਉਨ੍ਹਾਂ ਨੇ ਕਰ ਵਿਖਾਇਆ। ਜਿਥੇ ਉਨ੍ਹਾਂ ਨੇ ਖੁਸ਼ ਹੋ ਕੇ ਆਪਣਾ ਸਭ ਕੁਝ ਸਾਡੀ ਝੋਲੀ ਪਾ ਦਿੱਤਾ, ਉਥੇ ਉਨ੍ਹਾਂ ਨੇ ਇਕ ਕਰਾਮਾਤ ਵੀ ਕੀਤੀ, ਉਹ ਸੀ ਸਾਡੇ ਨਾਮ ਬਦਲਣੇ। ਸਾਨੂੰ ਰਾਮ, ਚੰਦ, ਲਾਲ, ਕੁਮਾਰ, ਦੇਵ, ਰਾਏ ਆਦਿਕ ਤੋਂ ਸਿੰਘ ਬਣਾ ਦਿੱਤਾ। ਉਸ ਦਿਨ ਤੋਂ ਸਾਰੇ ਹੀ ਸਿੰਘ ਹੋ ਗਏ। ਹਕੂਮਤਾਂ ਨੂੰ ਕੰਬਣੀ ਛਿੜ ਗਈ, ਹੈਂ ਏਹ ਕੀ! ਜਿਹੜੇ ਕੱਲ ਤਕ ਗਿਦੜਾਂ ਤੋਂ ਡਰਦੇ ਸੀ ਅੱਜ ਸ਼ੇਰਾਂ ਵਾਂਗ ਗਰਜਨ ਲੱਗ ਪਏ, ਤੇ ਇਹ ਸਿੰਘ ਐਸੇ ਗਰਜੇ ਕਿ ਜਾਲਮਾਂ ਨੂੰ ਭਾਜੜਾਂ ਪੈ ਗਈਆਂ ਤੇ ਹਿੰਦੁਸਤਾਨ ਤੋਂ ਜ਼ਾਲਮ ਹਮੇਸ਼ਾਂ ਹਮੇਸ਼ਾਂ ਵਾਸਤੇ ਭੱਜ ਗਏ ਤੇ ਸਿੰਘਾਂ ਨੇ ਆਪਣਾ ਰਾਜ ਤਕ ਕਾਇਮ ਕਰ ਲਿਆ।

ਗੁਰੂ ਸਾਹਿਬ ਜੀ ਨੇ ਸਾਨੂੰ ਸਿੰਘ ਸ਼ਬਦ ਦਿੱਤਾ ਤੇ ਆਪਣਾ ਨਾਂ ਵੀ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਰੱਖਿਆ। ਐਸਾ ਕਿਉਂ ਕੀਤਾ, ਇਸ ਦਾ ਕਾਰਨ ਹੈ। ਜਦੋਂ ਵੀ ਦੋ ਜਣੇ ਜਾਂ ਜ਼ਿਆਦਾ ਜਣੇ ਇਕੱਠੇ (Partnership) ਕੰਮ ਕਰਦੇ ਨੇ

ਤਾਂ ਆਪਣਾ ਆਪਣਾ ਨਾਂ ਕੰਪਨੀ ਦੇ ਨਾਮ ਵਿੱਚ ਜੋੜਦੇ ਨੇ। ਜਿਵੇਂ ਰਣਬੀਰ ਸਿੰਘ ਐਂਡ ਕੁਲਵੰਤ ਸਿੰਘ ਪ੍ਰਾਪਰਟੀ ਡੀਲਰ ਜਾਂ ਆਰ. ਐਂਡ ਕੇ ਪ੍ਰਾਪਰਟੀ ਵਗੈਰਾ ਵਗੈਰਾ ਅਤੇ ਜੇ ਪਿਓ ਪੁੱਤਰ ਦੀ ਸਾਂਝ ਹੋਵੇ ਤਾਂ ਨਾਂ ਲਿਖਾਂਗੇ ਰਣਬੀਰ ਸਿੰਘ ਐਂਡ ਸੰਨਜ਼ ਵਗੈਰਾ। ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਸਿੰਘੋ ਅੱਜ ਤੋਂ ਤੁਹਾਡੀ ਤੇ ਗੁਰੂ ਨਾਨਕ ਦੇ ਘਰ ਦੀ ਤੁਹਾਡੇ ਨਾਲ ਸਾਂਝ ਹੋ ਗਈ ਹੈ। ਗੁਰੂ ਨੇ ਤੁਹਾਡੇ ਨਾਲ ਸਾਂਝੀਵਾਲਤਾਂ ਕਰ ਲਈ ਹੈ। ਗੁਰੂ ਨਾਨਕ ਦਾ ਹੱਥ ਹਮੇਸ਼ਾ ਤੁਹਾਡੇ ਸਿਰ ਤੇ ਰਹੇਗਾ। ਤੁਸੀਂ ਅੱਜ ਗੁਰੂ ਨਾਨਕ ਦੇ ਹੋ ਗਏ ਹੋ ਤੇ ਗੁਰੂ ਨਾਨਕ ਤੁਹਾਡਾ ਹੋ ਗਿਆ ਹੈ। ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਜੀ ਨੇ ਹੋਰ ਕਿਹਾ ਕਿ ਸਿੰਘੋ, ਆਪਣਾ ਨਾਂ ਜੋ ਮਰਜ਼ੀ ਰੱਖ ਲੈਣਾ। ਤੁਹਾਨੂੰ ਖੁਲੀ ਛੁੱਟੀ ਹੈ। ਲੇਕਿਨ ਉਸ ਨਾਮ ਦੇ ਪਿਛੇ ਮੇਰਾ ਦਿੱਤਾ ਹੋਇਆ ਸਿੰਘ ਲਫ਼ਜ਼ ਜ਼ਰੂਰ ਲਿਖਣਾ ਹੈ, ਇਹ ਤੁਹਾਡੀ ਤੇ ਮੇਰੀ ਸਾਂਝੀਵਾਲਤਾਂ (Partnership) ਰਹੇਗੀ। ਜਿਥੇ ਉਨ੍ਹਾਂ ਨੇ ਸਾਨੂੰ ਸਿੰਘ ਲਫ਼ਜ਼ ਦਿੱਤਾ ਉਥੇ ਹੀ ਬੀਬੀਆਂ ਨੂੰ ਕੌਰ ਸ਼ਬਦ ਦਿੱਤਾ। ਔਰਤਾਂ ਨੂੰ ਹਿੰਦੁਸਤਾਨ ਵਿੱਚ ਬੜਾ ਹੀ ਨੀਵਾਂ ਦਰਜਾ ਦਿੱਤਾ ਗਿਆ ਸੀ ਲੇਕਿਨ ਮੇਰੇ ਪਾਤਸ਼ਾਹ ਨੇ ਉਨ੍ਹਾਂ ਨੂੰ ਕੌਰ (ਕੰਵਰ, ਸਾਹਿਜ਼ਾਦੀ, ਰਾਜਕੁਮਾਰੀ) ਦਾ ਖਿਤਾਬ ਦੇ ਦਿਤਾ। ਹਮੇਸ਼ਾਂ ਹਮੇਸ਼ਾਂ ਵਾਸਤੇ ਸਿੱਖ ਸੰਗਤਾਂ ਦੀ ਗੁਰੂ ਨਾਨਕ ਦੇ ਘਰ ਨਾਲ ਸਾਂਝੀਵਾਲਤਾ ਪੈਦਾ ਹੋ ਗਈ। **"ਪਿਤਾ ਹਮਾਰੇ ਪ੍ਰਗਟੇ ਮਾਝ। ਪਿਤਾ ਪੂਤ ਰਲਿ ਕੀਨੀ ਸਾਂਝ। ਕਹੁ ਨਾਨਕ ਜਉ ਪਿਤਾ ਪਤੀਨੈ। ਪਿਤਾ ਪੂਤ ਏਕੈ ਰੰਗਿ ਲੀਨੇ।"**

*ਅੰਗ 1140*

ਗੁਰੂ ਗੋਬਿੰਦ ਸਿੰਘ ਜੀ ਨੇ ਪੰਜਵੇਂ ਨਾਨਕ ਗੁਰੂ ਅਰਜਨ ਸਾਹਿਬ ਜੀ ਦੁਆਰਾ ਉਚਾਰਨ ਕੀਤੇ ਇਸ ਪਾਵਨ ਸ਼ਬਦ ਨੂੰ ਸਚ ਕਰ ਵਿਖਾਇਆ ਤੇ ਸਿੰਘਾਂ ਨੇ ਤੇ ਸਿੰਘਣੀਆਂ ਨੇ ਵੀ ਇਸ ਸਾਂਝੀਵਾਲਤਾ ਨੂੰ ਆਪਣੇ ਸਿਰ ਦੇ ਕੇ ਕਾਇਮ ਰੱਖਿਆ। ਉਨ੍ਹਾਂ ਨੂੰ ਪਤਾ ਸੀ ਕਿ ਜਿਸ ਦਿਨ ਗੁਰੂ ਨਾਲੋ ਭਾਈਵਾਲੀ ਟੁੱਟ ਗਈ, ਉਸ ਦਿਨ ਤੋਂ ਬਾਅਦ ਗੁਰੂ ਨੇ ਸਾਰ ਨਹੀਂ ਲੈਣੀ **"ਜਬ ਏਹ ਗਹੇ ਬਿਪਰਨ ਕੀ ਰੀਤ, ਮੈ ਨਾ ਕਰੋ ਇਨ ਕੀ ਪਰਤੀਤ"**। ਸਿੱਖਾਂ ਨੂੰ ਸਾਰੀਆਂ ਗੱਲਾਂ ਯਾਦ ਸਨ ਤੇ ਇਹ ਵੀ ਯਾਦ ਸੀ ਕਿ ਗੁਰੂ ਨਾਨਕ ਦੇ ਘਰ ਨੇ ਸਾਡੇ ਵਾਸਤੇ , ਸਾਡੀਆਂ ਸਰਦਾਰੀਆਂ ਵਾਸਤੇ, ਆਪਣੇ ਘਰ ਪਰਿਵਾਰ ਵਾਰ ਦਿੱਤੇ ਆਪਣੇ ਕੋਲ ਕੁਝ ਨਹੀਂ ਰੱਖਿਆ, ਅੱਜ ਦੇ ਡੇਰੇਦਾਰਾਂ ਵਾਂਗ ਜਾਇਦਾਦਾਂ ਨਹੀਂ ਬਣਾਈਆਂ। ਸਿਰਫ ਸ਼ਾਡਾ ਭਲਾ ਲੋਚਿਆ। ਲੋਕਾਈ ਵਾਸਤੇ ਆਵਾਜ਼ ਬੁਲੰਦ ਕੀਤੀ। ਲੇਕਿਨ ਅੱਜ ਅਸੀਂ ਇਹ ਸਭ ਕੁਰਬਾਨੀਆਂ ਭੁਲ ਗਏ ਹਾਂ। ਹਾਂ ਸੱਚ ਬਿਲਕੁਲ ਸੱਚ, ਅੱਜ ਜਦੋਂ ਮੈਂ ਸਿੱਖਾਂ ਦੇ ਨਾਵਾਂ ਨਾਲੋਂ ਸਿੰਘ ਲਫ਼ਜ਼ ਗਾਇਬ ਹੋਇਆ ਵੇਖਦਾ ਹਾਂ ਤਾਂ ਬੜਾ ਹੀ ਅਫਸੋਸ ਹੁੰਦਾ ਹੈ। ਅੱਜ ਵਿਆਹ ਸ਼ਾਦੀ ਦੇ ਕਾਰਡਾਂ ਤੇ ਸਿੱਖ ਬੱਚੇ ਬੱਚੀ ਦੇ ਨਾਮ ਨਾਲੋਂ ਸਿੰਘ ਤੇ ਕੌਰ ਲਫ਼ਜ਼ ਗਾਇਬ ਕਰ ਦਿੱਤੇ ਗਏ। ਅਸੀਂ ਆਪਣੇ ਨਾਵਾਂ ਨਾਲ ਸਿੰਘ ਜਾਂ ਕੌਰ ਲਿਖਣ ਦੀ ਬਜਾਏ, ਜਾਤ, ਗੋਤ, ਪਿੰਡ ਦਾ ਨਾਮ ਜਾਂ ਕੋਈ ਬਬੂ, ਟਬੂ, ਪਿਕਾ, ਛਿਕਾ ਜਿਹਾ ਛੋਟਾ ਨਾਮ ਲਿਖਣ ਵਿੱਚ ਮਾਣ ਮਹਿਸੂਸ ਕਰਦੇ ਹਾਂ। ਸਾਡੇ ਪੰਜਾਬੀ ਗਾਇਕਾ ਨੇ ਜਿਥੇ ਪੰਜਾਬੀ ਸਭਿਆਚਾਰ ਦੇ ਵਿੱਚ ਗੰਦਗੀ ਭਰਨ ਵਿੱਚ ਮੋਹਰੀ ਰੋਲ ਅਦਾ ਕੀਤਾ ਉਥੇ ਗੁਰੂ ਸਾਹਿਬ ਦੀ ਇਸ ਸਾਂਝੀਵਾਲਤਾ ਨੂੰ ਸਿੱਖ ਨੌਜਵਾਨਾਂ ਦੇ ਦਿਲਾਂ ਵਿਚੋਂ ਕੱਢਣ ਵਾਸਤੇ ਵੀ ਮੋਹਰੀ ਰੋਲ ਅਦਾ ਕੀਤਾ ਹੈ। ਕਿਸੇ ਪੰਜਾਬੀ ਕਲਾਕਾਰ ਦੇ ਨਾਂ ਨਾਲ ਸਿੰਘ ਜਾਂ ਕੌਰ ਨਹੀਂ ਹੈ। ਗੁਰੂਆਂ ਦੀ ਗੀਤ ਗਾ ਕੇ ਪੈਸੇ ਕਮਾਉਂਦੇ ਚੰਗੇ ਲਗਦੇ ਨੇ, ਲੇਕਿਨ ਗੁਰੂ ਘਰ ਨਾਲ ਸਾਂਝ ? ਨਾ ਬਾਬਾ ਨਾ !! ਗਲ ਵਿੱਚ ਖੰਡਾਂ ਜ਼ਰੂਰ ਚਾਹੀਦਾ ਹੈ, ਲੇਕਿਨ ਨਾਮ ਦੇ ਨਾਲ ਸਿੰਘ ! ਨਾ ਬਾਬਾ ਨਾ !! ਪੰਜਾਬੀ ਜ਼ੁਬਾਨ ਨਾਮ ਕਮਾਈ ਤੇ ਪੰਜਾਬੀ ਸਭਿਆਚਾਰ ਤੇ ਬਾਬੇ ਨਾਨਕ ਦੇ ਘਰ ਨਾਲ ਬੇ ਵਫਾਈ। ਕਿਥੇ ਜਾਂ ਖਲੋਤੀ ਹੈ ਅੱਜ ਸਾਡੀ ਸੋਚ। ਪੈਸੇ ਦੌਲਤ ਦੀ ਹਵਸ ਨੇ ਸਾਡੀ ਮਤ ਮਾਰ ਦਿੱਤੀ ਹੈ। ਇਨ੍ਹਾਂ ਕਲਾਕਾਰਾਂ ਨੂੰ ਵੇਖ ਕੇ ਸਾਡੇ ਨੌਜਵਾਨ ਅੱਜ ਘੋਨੇ ਮੋਨੇ ਹੋ ਗਏ । ਕੰਨ ਪੜ੍ਹਵਾਈ ਫਿਰਦੇ ਨੇ। ਗਾਇਕਾਂ ਦੇ ਨਾਂ ਸਭ ਨੂੰ ਯਾਦ ਨੇ, ਲੇਕਿਨ ਚਾਰੇ ਸਾਹਿਬਜ਼ਾਦਿਆਂ ਦੇ ਨਾਂ ਕਿਸੇ ਵਿਰਲੇ ਨੂੰ ਹੀ ਯਾਦ ਹੋਣਗੇ।

ਦੂਜੇ ਧਰਮਾਂ ਦੇ ਲੋਕਾਂ ਦੇ ਨਾਵਾਂ ਤੋਂ ਉਨ੍ਹਾਂ ਦੇ ਧਰਮ ਦੀ ਪਛਾਣ ਸਹਜੇ ਹੀ ਹੋ ਜਾਂਦੀ ਹੈ। ਜਿਵੇਂ ਮੁਹੰਮਦ ਅਸਲਮ ਮੁਸਲਮਾਨ ਰਾਜ ਕੁਮਾਰ ਹਿੰਦੂ, ਨਰੇਸ਼ ਪਾਲ ਇਸਾਈ। ਇਸੇ ਤਰ੍ਹਾਂ ਔਰਤਾਂ ਦੇ ਨਾਮ ਰਜ਼ਿਆ ਮੁਸਲਮਾਨ, ਸੀਤਾ ਦੇ

ਵੀ ਹਿੰਦੂ ਤੇ ਮਾਰੀਆ ਇਸਾਈ। ਇਨ੍ਹਾਂ ਨਾਵਾਂ ਤੋਂ ਹੀ ਪਤਾ ਲੱਗ ਜਾਂਦਾ ਹੈ ਕਿ ਇਹ ਲੋਗ ਕਿਸ ਧਰਮ ਤੇ ਕੌਮ ਨਾਲ ਸਨਬੰਧ ਰਖਦੇ ਨੇ। ਠੀਕ ਇਸੇ ਤਰ੍ਹਾਂ ਸਾਡੇ ਨਾਂ ਦੇ ਨਾਲ ਸਿੰਘ ਜਾਂ ਕੌਰ ਲਿਖਿਆ ਹੋਣ ਕਰਕੇ ਹੀ ਦੁਨੀਆਂ ਨੂੰ ਸਾਡੇ ਧਰਮ ਤੇ ਕੌਮ ਬਾਰੇ ਜਾਣਕਾਰੀ ਮਿਲਦੀ ਹੈ। ਸਿੰਘ ਤੇ ਕੌਰ ਸਾਡੀ ਪਛਾਣ ਹਨ, ਸਾਡੀ IDENTITY ਹੈ। ਤੇ ਇਹ ਪਹਿਚਾਣ ਅਸੀਂ ਆਪ ਖੋ ਰਹੇ ਹਾਂ। ਕੱਲ ਨੂੰ ਕੌਣ ਆਖੇਗਾ ਕਿ ਅਸੀਂ ਸਿੰਘ ਹਾਂ ਕਿ ਕੌਰ ਹਾਂ ਜਾਂ ਗੁਰੂ ਨਾਨਕ ਦੇ ਸਿੱਖ ਹਾਂ। ਕਿਸੇ ਨੇ ਨਹੀਂ ਮੰਨਣਾ ਭਾਵੇਂ ਜਿਤਨਾਂ ਮਰਜ਼ੀ ਗੱਡੀਆਂ ਕਾਰਾਂ ਤੇ Mr. Singh ਜਾਂ ਪੁੱਤ ਸਰਦਾਰਾਂ ਦੇ ਲਿਖਵਾਦੇ ਰਹੀਏ। ਸਾਡੀ ਅਸਲ ਪਹਿਚਾਣ ਉਦੋਂ ਹੀ ਬਣੇਗੀ ਜਦੋਂ ਅਸੀਂ ਆਪਣੇ ਨਾਵਾਂ ਨਾਲ ਸਿੰਘ ਜਾਂ ਕੌਰ ਲਿਖਾਂਗੇ। ਕੇਸ ਰੱਖ ਕੇ ਅਸਲ ਵਿੱਚ ਸਰਦਾਰਾਂ ਦੇ ਪੁੱਤ ਬਣਾਗੇ।

ਇਕ ਸਚੀ ਘਟਨਾ ਯਾਦ ਆ ਗਈ। ਚੰਡੀਗੜ੍ਹ ਪ੍ਰਸ਼ਾਸ਼ਨ ਨੇ ਸੰਨ 2001 ਯਾ 2002 ਦੇ ਆਸ ਪਾਸ ਔਰਤਾਂ ਵਾਸਤੇ ਸਕੂਟਰ, ਮੋਟਰ ਸਾਇਕਲ ਤੇ ਹੇਲਮੈਟ ਪਾਉਣਾ ਲਾਜ਼ਮੀ ਕਰਾਰ ਕਰ ਦਿੱਤਾ। ਸਿੱਖ ਜੱਥੇਬੰਦੀਆਂ ਨੇ ਰੋਸ ਮੁਜ਼ਾਹਰੇ ਕੀਤੇ। ਸਿੱਖ ਬੀਬੀਆਂ ਨੇ ਆਪਣੇ ਸਿਰਾਂ ਤੇ ਨਾਰਿਅਲ ਰੱਖ ਕੇ, ਸੋਟੇ ਦੇ ਇਕੋ ਵਾਰ ਨਾਲ ਭੰਨਵਾਏ। ਚੰਡੀਗੜ੍ਹ ਦੀ ਮੇਅਰ ਬੀਬੀ ਹਰਜਿੰਦਰ ਕੌਰ ਨੇ ਆਪ ਵੀ ਇਨ੍ਹਾਂ ਰੋਸ ਮੁਜਾਰਿਆਂ ਵਿੱਚ ਆਪਣੇ ਸਿਰ 'ਤੇ ਨਾਰੀਅਲ ਰੱਖ ਕੇ ਭੰਨਵਾਏ ਆਖਰ ਕਾਰ ਚੰਡੀਗੜ੍ਹ ਪ੍ਰਸ਼ਾਸ਼ਨ ਨੇ ਕਿਹਾ ਕਿ ਠੀਕ ਹੈ ਅਸੀਂ ਸਿੱਖ ਬੀਬੀਆਂ ਨੂੰ ਹੇਲਮੈਟ ਤੋਂ ਛੋਟ ਦਿੰਦੇ ਹਾਂ। ਜਿਸ ਬੀਬੀ ਦੇ ਨਾਂ ਦੇ ਨਾਲ ਕੌਰ ਸ਼ਬਦ ਲਿਖਿਆਂ ਹੋਵੇਗਾ ਉਹ ਸਿੱਖ ਮੰਨੀ ਜਾਏਗੀ ਤੇ ਉਸ ਨੂੰ ਹੇਲਮੈਟ ਤੋਂ ਛੋਟ ਹੋਵੇਗੀ। ਉਸ ਵੇਲੇ ਜਿਨਾਂ ਬੱਚੀਆਂ ਨੇ ਆਪਣੇ ਲਾਈਸੈਂਸ ਤੇ ਆਪਣੇ ਨਾਮ ਦੇ ਨਾਲ ਕੌਰ ਨਹੀਂ ਸੀ ਲਿਖਿਆ ਉਨ੍ਹਾਂ ਨੂੰ ਕਾਫੀ ਨਮੋਸ਼ੀ ਉਠਾਉਣੀ ਪਈ ਸੀ।

ਸੋ ਆਉ, ਸਮਝੀਏ ਆਪਣੇ ਵਿਰਸੇ ਨੂੰ, ਦੁਨੀਆਂ ਦੇ ਸਾਹਮਣੇ ਆਪਣੀ ਪਹਿਚਾਣ ਨੂੰ ਕਾਇਮ ਰਖੀਐ ਤੇ ਗੁਰੂ ਨਾਨਕ ਦੇ ਘਰ ਨਾਲ ਹਮੇਸ਼ਾ ਲਈ ਆਪਣੀ ਸਾਂਝੀਵਾਲਤਾ, ਭਾਈਵਾਲੀ, ਬਣਾ ਕੇ ਰਖੀਐ।

-----0-----

*ਸਫਾ 17 ਦਾ ਬਾਕੀ*

ਕਰਕੇ ਇੰਦਰ ਦੇਵਤੇ ਦੀ ਨਿਰਭਰਤਾ ਛੱਡ ਕੇ, ਦਰਿਆ ਵਿਚੋਂ ਨਹਿਰ ਕੱਢਕੇ ਪਾਣੀ ਆਪਣੇ ਖੇਤ ਤੱਕ ਲੈ ਆਂਦਾ, ਇਸ ਮਨੁੱਖ ਦੀ ਤਰਕਸ਼ੀਲ ਸੋਚ ਨੂੰ ਅੱਗੇ ਤੋਰਨ ਵਾਲੇ ਮਨੁੱਖਾਂ ਨੇ ਪਹਿਲਾਂ ਖੂਹ ਦੀ ਕਾਢ ਕੱਢੀ ਤੇ ਫਿਰ ਟਿਊਬਵੈਲ ਲਗਾਏ ਅਤੇ ਹੁਣ ਖੇਤਾਂ ਦੀ ਸਿੰਜਾਈ ਲਈ ਸਬਮਰਸੀਬਲ ਪੰਪ ਵਰਤ ਰਿਹਾ ਹੈ। ਦੂਜੇ ਪਾਸੇ ਅੰਧ ਵਿਸ਼ਵਾਸੀ ਮਨੁੱਖ ਦੀ ਸੋਚ ਅਜੇ ਅਟਕੀ ਹੋਈ ਹੈ, ਉਹ ਅਜੇ ਵੀ ਇੰਦਰ ਦੇਵਤੇ ਨੂੰ ਖੁਸ਼ ਕਰਨ ਲਈ ਯੱਗ ਕਰ ਰਿਹਾ ਹੈ, ਹਵਨ ਕਰ ਰਿਹਾ ਹੈ।

ਅੱਖਾਂ ਮੀਟ ਕੇ ਵਿਸ਼ਵਾਸ ਕਰਨ ਨਾਲ ਮਨੁੱਖ ਦੇ ਵਿਚਾਰਾਂ ਦਾ ਵਿਕਾਸ ਰੁੱਕ ਜਾਂਦਾ ਹੈ ਉਹ ਅੰਧ ਵਿਸ਼ਵਾਸ਼ੀ ਹੋ ਜਾਂਦਾ ਹੈ, ਬਿਨਾਂ ਖੋਜ ਬੀਨ ਅਤੇ ਸੋਚ ਵਿਚਾਰ ਕੀਤਿਆਂ ਕਿਸੇ ਗੱਲ ਨੂੰ ਮੰਨ ਲੈਣ ਨਾਲ ਮਨੁੱਖ ਦੀ ਨਵਾਂ ਕਰਨ ਦੀ ਸ਼ਕਤੀ ਖਤਮ ਹੋਣ ਲਗਦੀ ਹੈ ਤੇ ਉਹ ਲਾਈਲਗ ਬਿਰਤੀ ਦਾ ਧਾਰਣੀ ਬਣ ਜਾਂਦਾ ਹੈ। ਸਾਡੇ ਦੇਸ਼ ਦਾ ਦੁਖਾਂਤ ਹੈ ਕਿ ਇਥੇ ਲਾਈਲਗ ਲੋਕਾਂ ਦੀ ਗਿਣਤੀ ਸਦਾ ਜ਼ਿਆਦਾ ਰਹੀ ਹੈ।

ਵਿਗਿਆਨਕ ਸੋਚ ਵਾਲਾ ਮਨੁੱਖ, ਬੇਲੋੜੇ ਕਰਮਕਾਂਡਾਂ ਤੋਂ ਬਚ ਜਾਂਦਾ ਹੈ ਅਤੇ ਆਪਣੀ ਜ਼ਿੰਦਗੀ ਨੂੰ ਉਸਾਰੂ ਢੰਗ ਨਾਲ ਜਿਉਣ ਦੇ ਸਮਰੱਥ ਹੋ ਜਾਂਦਾ ਹੈ ਸਾਡਾ ਸਮਾਜ ਜਦੋਂ ਪੁਰਾਣੇ ਵਿਸ਼ਵਾਸ਼ ਤੋਂ ਛੁਟਕਾਰਾ ਪਾ ਲਵੇਗਾ ਤਾਂ ਅਸੀਂ ਆਪਣੇ ਦੁੱਖਾਂ, ਗਰੀਬੀ, ਕੰਗਾਲੀ ਤੇ ਮੰਦਹਾਲੀ ਦੇ ਕਾਰਨਾਂ ਨੂੰ ਸਮਝਣ ਦੇ ਸਮਰਥ ਹੋ ਜਾਵਾਂਗੇ, ਤੇ ਕੁਦਰਤੀ ਵਰਤਾਰਿਆਂ ਦੇ ਭੇਤ ਜਾਣਨ ਦੀ ਕੋਸ਼ਿਸ਼ ਕਰਾਂਗੇ। ਅਸੀਂ ਕਿਸੇ ਗੈਬੀ ਤਾਕਤ ਦੀ ਚਾਹਤ ਛੱਡ ਕੇ ਇਸ ਸਮਾਜ ਨੂੰ ਆਪ ਖੂਬਸੂਰਤ ਬਣਾਉਣ ਦੇ ਯਤਨ ਆਰੰਭਾਂਗੇ।

ਬਾਕੀ ਦੁਨੀਆਂ ਦੇ ਕਦਮ ਨਾਲ ਕਦਮ ਮਿਲਾ ਕੇ ਚਲਣ ਦੇ ਸਮਰੱਥ ਹੋ ਜਾਵਾਂਗੇ।

ਆਉ ਫਿਰ ਦੁੱਖਾਂ, ਤਕਲੀਫਾਂ, ਤੰਗੀਆਂ ਤੁਰਸੀਆਂ ਨੂੰ ਜ਼ਿੰਦਗੀ ਵਿਚੋਂ ਖਾਰਜ ਕਰਨ ਲਈ ਕਿਸਮਤਵਾਦੀ ਫਲਸਫਾ ਤਿਆਗ ਕੇ ਵਿਗਿਆਨਕ ਸੋਚ ਅਪਨਾਉਣ ਦਾ ਜਤਨ ਕਰੀਏ।

----0----

# ਕਾਮ ਤੇ ਲੋਭ

*ਹਰੀ ਸਿੰਘ ਕੁਵੈਤ ਵਾਲੇ*
*9814007847*

ਪਰਮਾਤਮਾ ਦੀ ਅਪਾਰ ਮਿਹਰ ਸਦਕਾ "ਭਾਈ ਦਿੱਤ ਸਿੰਘ ਪੱਤ੍ਰਿਕਾ" ਦੇ ਪਿਛਲੇ ਅੰਕਾਂ ਵਿੱਚ ਅਸੀਂ ਜੀਵ ਦੇ ਪੰਜ ਮਹਾਂਵਲੀ ਤੇ ਝਗੜਾਲੂ ਵੈਰੀ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ (ਹਉਮੈ) ਵਿਚੋਂ ਕ੍ਰੋਧ ਤੇ ਹਉਮੈ ਤੇ ਵਿਚਾਰ ਕਰ ਚੁੱਕੇ ਹਾਂ। ਅੱਜ ਅਸੀਂ ਕਾਮ ਤੇ ਲੋਭ ਬਾਰੇ ਵਿਚਾਰ ਕਰਾਂਗੇ।

ਕਾਮ ਸਾਡੇ ਸਰੀਰ ਦਾ ਜਨਮ ਕਾਮ ਹੋਇਆ ਹੈ। ਇਸ ਲਈ ਸਾਡੇ ਜੀਵਨ ਵਿੱਚ ਇਸਦਾ ਹੋਣਾ ਸੁਭਾਵਿਕ ਹੈ ਪਰ ਇਹ ਜੀਵਨ ਭਰ ਸਾਨੂੰ ਦੱਬੀ ਰੱਖਦਾ ਹੈ ਅਤੇ ਫਿਰ ਬਹੁਤ ਸਾਰਿਆਂ ਜੂਨਾਂ ਵਿੱਚ ਭਟਕਣ ਦਾ ਕਾਰਨ ਬਣਦਾ ਹੈ। ਗੁਰੂ ਅਰਜਨ ਦੇਵ ਜੀ ਫੁਰਮਾਨ ਕਰਦੇ ਹਨ:-

*ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ।*

*(ਅੰਗ 1358)*

**ਕਾਮ** ਸਾਡੇ ਰੇਸ਼ੇ ਰੇਸ਼ੇ ਵਿੱਚ ਮੌਜੂਦ ਹੈ। ਜੇ ਕੋਈ ਦਾਅਵਾ ਕਰੇ ਕਿ ਉਹ ਕਾਮ ਦਾ ਤਿਆਗੀ ਹੈ ਤਾਂ ਸਭ ਝੂਠ ਹੋਵੇਗਾ। ਲੂਣ ਦਾ ਤਾਂ ਕੋਈ ਤਿਆਗੀ ਹੋ ਸਕਦਾ ਹੈ ਪਰ ਕਾਮ ਤੋਂ ਪਿੱਛਾ ਨਹੀਂ ਛੁਡਾਇਆ ਜਾ ਸਕਦਾ।

ਸਾਡੇ ਸਰੀਰ ਵਿੱਚ ਮੂਲ ਸ਼ਕਤੀ ਕਾਮ ਹੈ। ਇਹ ਸਰੀਰ ਦਾ ਪੈਟਰੋਲ ਹੈ। ਇਸ ਲਈ ਇਸ ਸ਼ਕਤੀ ਨੂੰ ਬਹੁਤ ਸੰਭਾਲ ਕੇ ਰੱਖਣਾ ਹੋਵੇਗਾ ਕਿਉਂਕਿ ਇਸ ਤੋਂ ਬਿਨਾ ਨਾਮ ਸਿਮਰਨ ਵੀ ਸਫਲਤਾ ਨਾਲ ਨਹੀਂ ਜਪਿਆ ਜਾ ਸਕਦਾ। ਜਿਥੋਂ ਤੱਕ ਹੋ ਸਕੇ ਭੋਗ ਘੱਟ ਤੋਂ ਘੱਟ ਕਰਨਾ ਚਾਹੀਦਾ ਹੈ। ਜੇ ਕੋਈ 60 ਸਾਲ ਤੋਂ ਬਾਅਦ ਵੀ ਕਾਮ ਭੋਗ ਦਾ ਤਿਆਗੀ ਹੋ ਜਾਵੇ ਤਾਂ ਸਮਝੋ ਉਸ ਦਾ ਕੁਝ ਵੀ ਨਹੀਂ ਵਿਗੜਿਆ।

ਸਿਆਣੇ ਕਹਿੰਦੇ ਹਨ ਕਿ ਇਸਤ੍ਰੀ ਬੂਰ ਦੇ ਲੱਡੂ ਹਨ। ਜਿਨ੍ਹਾਂ ਨੇ ਖਾਧੇ ਜਾਂ ਜਿਨ੍ਹਾਂ ਨੇ ਨਾਂਹ ਖਾਧੇ ਦੋਨੋਂ ਹੀ ਪਛਤਾਉਂਦੇ ਹਨ। ਕਾਮਨੀ ਸਾਡੇ ਕਾਮ ਦੀ ਉਪਜ ਹੈ। ਸਾਡਾ ਕਾਮ ਹੀ, ਕਿਸੇ ਇਸਤ੍ਰੀ ਨੂੰ ਕਿੱਲੀ ਬਣਾ ਦਿੰਦਾ ਹੈ ਤੇ ਫਿਰ ਸਾਡੀ ਸਾਰੀ ਚੇਤਨਾ ਉਥੇ ਟੰਗੀ ਜਾਂਦੀ ਹੈ। ਬਸ ਅਸੀਂ ਉਸ ਇਸਤ੍ਰੀ ਦੇ ਦੀਵਾਨੇ ਹੋ ਜਾਂਦੇ ਹਾਂ ਤੇ ਕਾਮ ਸਾਡੀ ਹੋਸ਼ ਮਾਰ ਦਿੰਦਾ ਹੈ। ਕਈ ਵਾਰੀ ਇਕ ਨਿਮਖ ਦੇ ਸਵਾਦ ਲਈ ਆਦਮੀ ਬਾਅਦ ਵਿੱਚ ਸਾਰੀ ਉਮਰ ਪਛਤਾਉਂਦਾ ਰਹਿੰਦਾ ਹੈ ਜਿਵੇਂ:-

*ਨਿਮਖ ਕਾਮ ਸੁਆਦ ਕਾਰਣਿ।*
*ਕੋਟਿ ਦਿਨਸ ਦੁਖ ਪਾਵਹਿ। (ਅੰਗ 403)*

ਵੇਖਿਆ ਜਾਵੇ ਤਾਂ ਇਸਤ੍ਰੀ ਵਿੱਚ ਸਿਵਾਏ ਹੱਡੀਆਂ, ਮਾਸ, ਚਰਬੀ ਤੇ ਦੁਰਗੰਧ ਦੇ ਹੋਰ ਕੁਝ ਵੀ ਨਹੀਂ ਹੈ। ਜਦ ਕਾਮ ਦਾ ਜ਼ਰਾ ਖਿਆਲ ਆਵੇ ਤਾਂ ਇਹ ਸਭ ਚੀਜ਼ਾਂ ਵੇਖਣ ਦਾ ਯਤਨ ਕਰੋ ਤਾਂ ਕਾਮ ਆਪੇ ਹੀ ਉਤਪੰਨ ਨਹੀਂ ਹੋਵੇਗਾ।

ਗੁਰੂ ਸਾਹਿਬ ਦਾ ਉਪਦੇਸ਼ ਹੈ ਕਿ ਸਾਡੇ ਅੰਦਰ ਪਰਾਏ ਰੂਪ ਤੇ ਪਰਾਏ ਤਨ ਦੀ ਖਿੱਚ ਨਹੀਂ ਹੋਣੀ ਚਾਹੀਦੀ। "ਪਰ ਤ੍ਰਿਆ ਰੂਪੁ ਨ ਪੇਖੈ ਨੇਤ੍ਰ" ਪਰਾਏ ਰੂਪ ਵਿੱਚ ਆਪਣੀ ਦ੍ਰਿਸ਼ਟੀ ਬਹੁਤ ਸਾਫ ਤੇ ਉਚੀ ਰੱਖਣੀ ਹੋਵੇਗੀ ਕਿਉਂਕਿ ਜੇ ਰੂਪ ਵੇਖ ਕੇਂ ਮੈਲੀ ਹੋਣ ਲਗ ਗਈ ਤਾਂ ਇਕ ਦਿਨ ਇਹ ਹੱਥਾਂ ਤੇ ਪੈਰਾਂ ਨੂੰ ਭੈੜੇ ਕੰਮ ਕਰਨ ਲਈ ਮਜਬੂਰ ਕਰ ਦੇਵੇਗੀ। ਆਮ ਵੇਖਿਆ ਹੈ ਕਿ ਸਾਰੀਆਂ ਲੜਾਈਆਂ ਤੇ ਝਗੜਿਆਂ ਦੇ ਕਾਰਨ ਜ਼ਰ, ਜ਼ਮੀਨ ਤੇ ਜ਼ੋਰੂ ਹੀ ਹੁੰਦੇ ਹਨ। ਹੋਰ ਪਰਾਈ ਨਾਰ ਜਾਂ ਪਰਾਏ ਪੁਰਸ਼ ਦਾ ਸੰਗ ਕਰਨਾ ਚਾਰ ਕੁਰਹਿਤਾ ਵਿਚੋਂ ਇਕ ਹੈ। ਇਸ ਲਈ ਸਦਾ ਦੂਸਰੀਆਂ ਇਸਤ੍ਰੀਆਂ ਵੱਲ ਤਰਸਦੀਆਂ ਅੱਖਾਂ ਨਾਲ ਵੇਖਣ ਤੋਂ ਸੰਕੋਚ ਕਰੋ। ਗੁਰੂ ਅਰਜਨ ਦੇਵ ਜੀ ਕਾਮੀ ਪੁਰਸ਼ ਬਾਰੇ ਦੱਸਦੇ ਹਨ:-

*ਕਾਮਵੰਤ ਕਾਮ ਬਹੁ ਨਾਰੀ ਪਰ ਗ੍ਰਿਹ ਜੋਰ ਨ ਚੂਕੈ॥*
*ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ॥*

*(ਅੰਗ 672)*

ਕਹਿੰਦੇ ਹਨ ਕਿ ਨਜ਼ਾਮ ਹੈਦਰਬਾਦ ਦੀਆਂ 600 ਇਸਤਰੀਆਂ ਸਨ ਪਰ ਫਿਰ ਵੀ ਉਸ ਦੀ ਤਸੱਲੀ ਨਹੀਂ ਹੋਈ ਸੀ ਤੇ ਉਸ ਦੀ ਨਿਗਾਹ ਪਰਾਏ ਘਰ ਵਲੋਂ ਹੱਟਦੀ ਨਹੀਂ ਸੀ। ਇਸੇ ਤਰ੍ਹਾਂ ਕਾਮ ਪੁਰਸ਼ ਹਰ ਰੋਜ਼ ਆਪਣੇ ਕਾਮ ਦੀ ਪੂਰਤੀ ਕਰਦਾ ਹੈ ਤੇ ਪਛਤਾਉਂਦਾ ਵੀ ਰਹਿੰਦਾ ਹੈ। ਇਸ ਕਾਮ ਵਾਸ਼ਨਾ ਦੇ ਪਛਤਾਵੇ ਵਿੱਚ ਹੀ ਉਸ ਨੂੰ ਪ੍ਰਮਾਤਮਾ ਦੀ ਯਾਦ ਭੁੱਲ ਜਾਂਦੀ ਹੈ। ਵੱਡੇ ਵੱਡੇ ਯੋਗੀ ਤੇ ਤਪੱਸ਼ਵੀ, ਜਿਨ੍ਹਾਂ ਨੇ ਥੋੜ੍ਹਾ ਬਹੁਤ ਲੋਭ ਤੇ ਹੰਕਾਰ ਨੂੰ ਤਾਂ ਕਾਬੂ ਕੀਤਾ ਸੀ ਪਰ ਕਾਮ ਵਾਸਨਾ ਤੋਂ ਬਚ ਨਾ ਸਕੇ ਤੇ ਭ੍ਰਿਸ਼ਟ ਹੋ ਗਏ।

ਇਹ ਵਾਸ਼ਨਾ ਆਦਮੀ ਨੂੰ ਏਨਾ ਅੰਨ੍ਹਾ ਕਰਦੀ ਹੈ ਕਿ ਫਿਰ ਕੁਝ ਵੀ ਦਿਖਾਈ ਨਹੀਂ ਦਿੰਦਾ। ਬ੍ਰਹਮਾ ਜੈਸਾ ਚੋਟੀ ਦਾ ਦਾਰਸ਼ਨਿਕ, ਫਿਲਾਸਫਰ, ਚਾਰੋਂ ਪਾਸੇ ਵੇਖਣ ਵਾਲਾ ਆਪਣੀ ਬੇਟੀ ਦਾ ਸੁੰਦਰ ਰੂਪ ਵੇਖ ਕੇ ਹੀ ਉਸ ਦੀ ਮਤ ਮਾਰੀ ਗਈ। ਇਸੇ ਤਰ੍ਹਾਂ ਇੰਦਰ ਜੈਸੇ ਸੂਝਵਾਨ ਨੂੰ ਇਹ ਦਿਖਾਈ ਨਹੀਂ ਦਿੱਤਾ ਕਿ ਜਿਸ ਅਹਿਲਿਆ ਦਾ ਉਹ ਆਸ਼ਕ ਹੋਇਆ ਫਿਰਦਾ ਹੈ, ਉਹ ਤਾਂ ਇਕ ਸਿਆਣੀ ਤੇ ਸੁਲਝੀ ਹੋਈ ਇਕ ਮਹਾਨ ਗੌਤਮ ਰਿਸ਼ੀ ਦੀ ਘਰਵਾਲੀ ਹੈ।

ਕਾਮ ਇਕ ਐਸਾ ਵੇਗ ਹੈ ਜਿਹੜਾ ਸਹੀ ਦਿਸ਼ਾ ਵੱਲ ਤੇ ਠੀਕ ਹੱਦਾਂ ਅੰਦਰ ਰਹੇ ਤਾਂ ਉਸਾਰੂ ਦਰਿਆ ਵਾਂਗ ਹੈ ਪਰ ਜੇ ਕਰ ਇਸ ਨੂੰ ਠੀਕ ਢੰਗ ਨਾਲ ਰੋਕਣ ਦਾ ਉਪਰਾਲਾ ਨਾ ਕੀਤਾ ਜਾਵੇ ਤਾਂ ਇਹ ਬਹੁਤ ਖਤਰਨਾਕ ਸਾਬਤ ਹੋ ਸਕਦਾ ਹੈ। ਕਾਮ ਇਕ ਐਸੀ ਸ਼ਕਤੀ ਹੈ ਜਿਸ ਦੀ ਸਹੀ ਵਰਤੋਂ ਵਿੱਚ ਤਾਂ ਸਿਰਜਣਾ ਹੈ ਪਰ ਜੇਕਰ ਇਹ ਲੀਹੋਂ ਉੱਤਰ ਜਾਵੇ ਤਾਂ ਬਹੁਤ ਬੁਰੇ ਨਤੀਜੇ ਨਿਕਲ ਸਕਦੇ ਹਨ। ਇਸ ਲਈ ਸਾਡੇ ਗੁਰੂ ਸਾਹਿਬਾਨ ਨੇ ਆਪਣੇ ਸਿੱਖਾਂ ਦੇ ਜੀਵਨ ਵਿੱਚ ਜਿਥੇ ਇਸ ਨੂੰ ਅਹਿਮ ਥਾਂ ਦਿੱਤੀ ਹੈ ਉਥੇ ਨਾਲ ਹੀ ਸਾਵਧਾਨ ਵੀ ਬਹੁਤ ਕੀਤਾ ਹੈ "ਪਰ ਨਾਰੀ ਕੀ ਸੇਜ ਭੂਲ, ਸੁਪਨੇ ਹੂ ਨਹਿ ਜਈਓ।" ਹੋਰ ਇਸ ਕਰਮ ਨੂੰ ਜ਼ਹਿਰੀਲੇ ਸੱਪ ਦਾ ਸੰਗ ਕਹਿ ਕੇ ਤਾੜਨਾ ਕੀਤੀ ਹੈ:-

***ਜੈਸਾ ਸੰਗੁ ਬਿਸੀਅਰ ਸਿਉ ਹੈ ਰੇ–***
***ਤੈਸੋ ਹੀ ਇਹੁ ਪਰ ਗ੍ਰਿਹੁ॥ (ਅੰਗ 403)***

ਇਸ ਲਈ ਇਸ ਕਾਮ ਦਾ ਸੰਤੁਲਨ ਬਣਾ ਕੇ ਕਾਬੂ ਵਿੱਚ ਰੱਖਣਾ ਬਹੁਤ ਜ਼ਰੂਰੀ ਹੈ। ਵੇਖੋ ਇਕ ਬਾਜੀਗਰ ਜਦ ਆਪਣਾ ਕਰਤੱਵ ਦਿਖਾਉਂਦਾ ਹੈ ਤਾਂ ਤੁਰਦਾ ਭਾਵੇਂ ਉਹ ਰੱਸੇ ਉਪਰ ਹੈ ਪਰ ਸਾਰੇ ਧਿਆਨ ਨਾਲ ਸੁਣਦਾ ਢੋਲ ਦੀ ਆਵਾਜ਼ ਨੂੰ ਹੈ। ਜੇ ਜਰਾ ਵੀ ਧਿਆਨ ਆਵਾਜ਼ ਤੋਂ ਹੱਟਿਆ ਤਾਂ ਥੱਲੇ ਡਿੱਗ ਜਾਵੇ ਗਾ। ਇਸੇ ਤਰ੍ਹਾਂ ਸਿੱਖੀ ਜੀਵਨ ਦੀ ਤਿੱਖੀ ਧਾਰ ਤੇ ਤੁਰਨਾ ਹੈ। ਇਹ ਉਦੋਂ ਹੀ ਸਫਲਤਾ ਨਾਲ ਤੁਰਿਆ ਜਾ ਸਕਦਾ ਹੈ ਜੇ ਕਰ ਧਿਆਨ ਸਦਾ ਆਪਣੇ ਗੁਰੂ ਦੇ ਢੋਲ ਦੀ ਤਾਲ ਤੇ ਰਹੇ ਅਰਥਾਤ ਗੁਰਮੰਤਰ ਅੰਦਰ ਸਦਾ ਜਾਰੀ ਰਹੇ।

ਕਾਮ ਨੂੰ ਉਚੇ ਆਚਰਣ ਤੇ ਨਾਮ ਰਸ ਵਿੱਚ ਬਦਲਣਾ ਹੋਵੇਗਾ। ਸਾਨੂੰ ਆਪਣੇ ਗੁਰੂਆਂ ਤੇ ਹੋਰ ਸਿੱਖਾਂ ਦੇ ਜੀਵਨ ਤੋਂ ਉੱਚਾ ਆਚਰਣ ਰੱਖਣ ਲਈ ਬਹੁਤ ਪ੍ਰੇਰਨਾ ਮਿਲਦੀ ਹੈ, ਜਿਸ ਨਾਲ ਅਸੀਂ ਆਪਣੇ ਕਾਮ ਤੇ ਕਾਬੂ ਪਾ ਸਕਦੇ ਹਾਂ। ਜ਼ਰਾ ਸਿੱਖ ਇਤਿਹਾਸ ਨੂੰ ਪੜ੍ਹਕੇ ਵੇਖੋ ਕਿ ਕਿਵੇਂ ਬਹਾਦਰ ਸਿੱਖਾਂ ਨੇ ਆਪਣੀਆਂ ਜਾਨਾਂ ਦੀ ਪ੍ਰਵਾਹ ਨਾ ਕਰਦੇ ਹੋਏ, ਹਜ਼ਾਰਾਂ ਹਿੰਦੂ ਲੜਕੀਆਂ ਨੂੰ ਵੈਰੀਆਂ ਪਾਸੋ ਛੁਡਵਾ ਕੇ ਬਹੁਤ ਹਿਫਾਜ਼ਤ ਨਾਲ ਉਨ੍ਹਾਂ ਦੇ ਘਰੋਂ ਘਰੀਂ ਪਹੁੰਚਾਇਆ। ਇਹ ਉਨ੍ਹਾਂ ਨੂੰ ਆਪਣੇ ਗੁਰੂਆਂ ਪਾਸੋਂ ਐਸਾ ਉਪਦੇਸ਼ ਮਿਲਿਆ ਸੀ ਕਿ ਪਰਾਈ ਇਸਤ੍ਰੀ ਵੱਲ ਕਦੇ ਵੀ ਬੁਰੀ ਨਿਗਾਹ ਨਾਲ ਨਹੀਂ ਵੇਖਣਾ ਤੇ ਇਹ ਸਭ ਇਸੇ ਦਾ ਨਤੀਜਾ ਸੀ ਕਿ ਉਨ੍ਹਾਂ ਦੇ ਆਚਰਣ ਵਿੱਚ ਕਦੇ ਕੋਈ ਗਿਰਾਵਟ ਆਉਣ ਦੀਆਂ, ਮਿਸਾਲਾਂ ਘੱਟ ਹੀ ਮਿਲਦੀਆਂ ਹਨ।

ਸਭ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੀਵਨ ਵੱਲ ਨਜ਼ਰ ਮਾਰੀਏ। ਭਾਈ ਰਾਮੂ ਬਨੀ ਖਤਰੀ ਆਪਣੀ ਜਵਾਨ ਸੁੰਦਰ ਬੇਟੀ ਨੂੰ ਗੁਰੂ ਸਾਹਿਬ ਪਾਸ ਲਿਆ ਕੇ ਬੇਨਤੀ ਕਰਦਾ ਹੈ ਕਿ ਸੱਚੇ ਪਾਤਸ਼ਾਹ ਜਦ ਇਹ ਜਨਮੀ ਸੀ ਤਾਂ ਉਸਨੇ ਸੰਕਲਪ ਕੀਤਾ ਸੀ ਕਿ ਵੱਡੀ ਹੋਣ ਤੇ ਇਸ ਨੂੰ ਆਪ ਜੀ ਦੇ ਚਰਨਾਂ ਵਿੱਚ ਹਾਜ਼ਰ ਕਰਾਂਗਾ। ਹੁਣ ਸਮਾਂ ਆ ਗਿਆ ਹੈ ਕਿ ਆਪ ਇਸ ਦਾ ਡੋਲਾ ਕਬੂਲ ਕਰੋ। ਗੁਰੂ ਸਾਹਿਬ ਨੇ ਸਾਫ ਇਨਕਾਰ ਕਰ ਦਿੱਤਾ ਕਿ ਇਹ ਨਹੀਂ ਹੋ ਸਕਦਾ। ਅਸੀਂ ਆਪਣੇ ਸਿੱਖਾਂ ਨੂੰ ਸਦਾ। ਇਹ ਉਪਦੇਸ਼ ਦਿੰਦੇ ਹਾਂ ਕਿ "ਏਕਾ ਨਾਰੀ ਜਤੀ ਹੋਇ, ਪਰਨਾਰੀ ਧੀ ਭੈਣ ਵਖਾਣੈ।" ਤੇ ਆਪ ਅਸੀਂ ਇਸ ਦੇ ਉਲਟ ਕਿਵੇਂ ਜਾ ਸਕਦੇ ਹਾਂ। ਪਰ ਭਾਈ ਰਾਮੂ ਨੇ ਬਹੁਤ ਜ਼ੋਰ ਪਾਇਆ ਕਿ ਇਹ ਬੇਟੀ ਆਪ ਜੀ ਨੂੰ ਅਰਪਨ ਕਰ ਦਿੱਤੀ ਹੈ ਅੱਗੇ ਆਪ ਦੀ ਮਰਜ਼ੀ। ਗੁਰੂ ਸਾਹਿਬ ਨੇ ਉਨ੍ਹਾਂ ਦਾ ਪ੍ਰੇਮ ਵੇਖ ਕੇ ਉਨ੍ਹਾਂ ਦੀ ਬੇਟੀ ਮਾਤਾ ਸਾਹਿਬ ਦੇਵਾ ਨੂੰ ਇਸ ਸ਼ਰਤ ਤੇ ਆਪਣੇ ਪਾਸ ਰੱਖਣਾ ਪ੍ਰਵਾਨ ਕਰ ਲਿਆ ਕਿ ਇਨ੍ਹਾਂ ਨਾਲ ਸਾਡਾ ਕੋਈ ਸਰੀਰਕ ਸੰਬੰਧ ਨਹੀਂ ਹੋਵੇਗਾ। ਵੇਖੋ ਕਿਆ ਮਹਾਨ ਤੇ ਉੱਚਾ ਆਚਰਣ ਹੈ। ਕਿ ਇਕ ਸੁੰਦਰ ਤੇ ਜਵਾਨ ਮੁਟਿਆਰ ਆਪ ਜੀ ਦੇ ਹਵਾਲੇ ਕੀਤੀ ਜਾ ਰਹੀ ਹੈ ਪਰ ਆਪ ਕੋਈ ਪ੍ਰਵਾਹ ਨਹੀਂ ਕਰਦੇ। ਹੋਰ ਆਪ ਉਸ ਨਾਲ ਕਈ ਸਾਲ ਇਕੱਠੇ ਰਹੇ ਪਰ ਕਦੇ ਵੀ ਕਾਮ ਨਾ ਡੋਲਾਅ ਸਕਿਆ। ਜਦ ਮਾਤਾ ਜੀ ਨੇ ਖਾਹਿਸ਼ ਪ੍ਰਗਟ ਕੀਤੀ ਕਿ ਇਸਤ੍ਰੀ ਦਾ ਮਾਂ ਬਣੇ ਬਿਨਾ ਜੀਵਨ ਅਧੂਰਾ ਹੁੰਦਾ ਹੈ ਤਾਂ ਵੀ ਆਪ ਆਪਣੇ ਇਰਾਦੇ ਤੇ ਕਾਇਮ ਰਹੇ। ਸਗੋਂ ਉਨ੍ਹਾਂ ਦੀ ਗੋਦ ਵਿੱਚ ਆਪਣਾ ਖਾਲਸਾ ਪੁੱਤਰ ਪਾ ਕੇ ਉਨ੍ਹਾਂ ਨੂੰ ਸੰਤੁਸ਼ਟ ਕਰ ਦਿੱਤਾ।

ਇਕ ਵਾਰ ਗੁਰੂ ਨਾਨਕ ਦੇਵ ਜੀ ਦੇ ਇਕ ਸਿੱਖ ਵਪਾਰੀ ਭਾਈ ਮਨਸੁੱਖ ਤੇ ਸੰਗਲਾਦੀਪ ਦੇ ਰਾਜੇ ਸਵਿਨਾਭ ਨੂੰ ਗੁਰੂ ਜੀ ਦਾ ਸਰਧਾਲੂ ਬਣਾ ਦਿੱਤਾ ਤੇ ਉਸ ਦੇ ਅੰਦਰ

ਦਰਸ਼ਨਾਂ ਲਈ ਤੜਪ ਪੈਦਾ ਹੋ ਗਈ। ਉਧਰ ਗੁਰੂ ਜੀ ਉਸ ਦੀ ਲਗਨ ਵੇਖ ਕੇ ਉਸ ਦੀ ਸ਼ਹਿਰ ਮਟਾਲੇ ਪੁੱਜ ਜਾਂਦੇ ਹਨ। ਰਾਜੇ ਨੂੰ ਖਬਰ ਮਿਲਦੀ ਹੈ ਪਰ ਉਹ ਬਹੁਤ ਸਾਰੇ ਭੇਖੀਆਂ ਪਾਸੋਂ ਤੰਗ ਆਇਆ ਹੋਇਆ ਗੁਰੂ ਜੀ ਦੇ ਉਪਰ ਵੀ ਸ਼ੱਕ ਕਰਦਾ ਹੈ ਤੇ ਉਨ੍ਹਾਂ ਦੀ ਪਰਖ ਕਰਨ ਲਈ ਕੁਝ ਜਵਾਨ ਲੜਕੀਆਂ ਨੂੰ ਉਨ੍ਹਾਂ ਪਾਸ ਭੇਜਦਾ ਹੈ। ਉਹ ਲੜਕੀਆਂ ਗੁਰੂ ਜੀ ਪਾਸ ਆ ਕੇ ਆਪਣੇ ਹੁਸਨ ਦਾ ਜਾਦੂ ਉਨ੍ਹਾਂ ਉਪਰ ਕਰਨ ਲਗਦੀਆਂ ਹਨ। ਗੁਰੂ ਜੀ ਅਡੋਲ ਰਹੇ ਤੇ ਕਾਮ ਉਨ੍ਹਾਂ ਨੂੰ ਉਚੇ ਆਚਰਨ ਤੋਂ ਡੇਗ ਨਾ ਸਕਿਆ। ਉਨ੍ਹਾਂ ਨੇ ਇਨ੍ਹਾਂ ਲੜਕੀਆਂ ਨੂੰ ਪੁੱਤਰੀਆਂ ਕਹਿ ਕੇ ਸੰਬੋਧਨ ਕੀਤਾ ਤੇ ਉਪਦੇਸ਼ ਦਿੱਤਾ ਕਿ ਜਾਓ ਪ੍ਰਭੂ ਦੀ ਭਗਤੀ ਕਰੋ ਤੇ ਨਾਮ ਜਪੋ।

ਇਸੇ ਤਰ੍ਹਾਂ ਕਹਿੰਦੇ ਹਨ ਕਿ ਸ: ਹਰੀ ਸਿੰਘ ਨਲੂਏ ਦੀ ਬਹਾਦਰੀ ਤੇ ਦਲੇਰੀ ਬਾਰੇ ਸੁਣ ਕੇ ਇਕ ਪਠਾਣੀ ਸੁੰਦਰ ਮੁਟਿਆਰ, ਉਨ੍ਹਾਂ ਨੂੰ ਪਿਆਰ ਕਰਨ ਲਗ ਗਈ। ਉਨ੍ਹਾਂ ਨੂੰ ਮਿਲ ਕੇ ਆਪਣੇ ਪਿਆਰ ਦਾ ਇਜ਼ਹਾਰ ਕੀਤਾ ਕਿ ਉਸ ਨੂੰ ਇਕ ਉਨ੍ਹਾਂ ਵਰਗਾ ਪੁੱਤਰ ਚਾਹੀਦਾ ਹੈ। ਅੱਗੋ ਸ: ਨਲੂਏ ਦਾ ਉੱਚਾ ਆਚਰਨ ਵੇਖੋ, ਡੋਲ ਨਹੀਂ ਗਏ ਸਗੋਂ ਕਿਹਾ ਕਿ "ਮੇਰੇ ਵਰਗਾ ਦੂਸਰਾ ਤਾਂ ਕੋਈ ਹੋਰ ਨਹੀਂ ਹੋ ਸਕਦਾ, ਹਾਂ ਅੱਜ ਤੋਂ ਤੂੰ ਮੈਨੂੰ ਆਪਣਾ ਪੁੱਤਰ ਤੇ ਮੈਂ ਤੈਨੂੰ ਆਪਣੀ ਸ਼ਕੀ ਮਾਂ ਸਮਝਾਂਗਾ।" ਇਤਿਹਾਸ ਗਵਾਹ ਹੈ ਕਿ ਸ: ਨਲੂਏ ਨੇ ਆਪਣੇ ਤੋਂ ਛੋਟੀ ਉਮਰ ਵਾਲੀ ਮੁਟਿਆਰ ਨਾਲ ਮਾਂ ਪੁੱਤਰ ਵਾਲਾ ਰਿਸ਼ਤਾ ਸਾਰੀ ਉਮਰ ਨਿਭਾਇਆ। ਪ੍ਰਮਾਤਮਾ ਦੇ ਸਿਮਰਨ ਨਾਲ ਭੋਲਾਪਨ ਤੇ ਲੱਜਾ ਆਵੇਗੀ ਜਿਸ ਨਾਲ ਕਾਮ ਸੀਮਾ ਵਿੱਚ ਰਹੇ ਅਰਥਾਤ ਆਪਣੀ ਪਤਨੀ ਜਾਂ ਪਤੀ ਤੱਕ। ਹੌਲੀ-ਹੌਲੀ ਫਿਰ ਇਹ ਕਾਮ, ਨਾਮ ਰਸ ਵਿੱਚ ਬਦਲ ਜਾਵੇਗਾ।

**ਲੋਭ** ਦਾ ਮਤਲਬ ਹੈ ਕਿ ਮੰਗੀ ਜਾਣਾ, ਹੋਰ ਦੇਹ, ਹੋਰ ਦੇਹ, ਇਹ ਵੀ ਚਾਹੀਦਾ ਹੈ ਉਹ ਵੀ ਚਾਂਹੀਦਾ ਹੈ। ਲੋੜਾਂ ਤੇ ਲੋਭ ਦਾ ਫਰਕ ਸਮਝ ਲੈਣਾ ਬਹੁਤ ਜ਼ਰੂਰੀ ਹੈ। ਜੀਵਨ ਠੀਕ ਢੰਗ ਨਾਲ ਬਤੀਤ ਕਰਨ ਲਈ ਸਾਡੀਆਂ ਆਮ ਲੋੜਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ। ਇਹ ਲੋੜਾਂ ਤਕ ਰੁਕ ਜਾਣਾ ਸਿਆਣਪ ਹੈ ਪਰ ਐਵੇਂ ਫਾਲਤੂ ਲੋੜਾਂ ਦੀ ਪੂਰਤੀ ਲਈ ਪਾਗਲਾਂ ਵਾਂਗ ਦਿਨੇ ਰਾਤੀ ਦੌੜਦੇ ਰਹਿਣਾ, ਮੂਰਖਤਾ ਹੋਵੇਗੀ। ਲੋੜਾਂ ਦੀ ਪੂਰਤੀ ਹੋ ਸਕਦੀ ਹੈ ਪਰ ਲੋਭ ਦੀ ਕਦੇ ਨਹੀਂ।

ਲੋਭੀ ਖਾ ਕੇ ਵੀ ਭੁੱਖਾ ਤੇ ਪਹਿਨ ਕੇ ਵੀ ਨੰਗਾ ਰਹੇਗਾ। ਲੋਭ ਜਦ ਵੱਧਦਾ ਹੈ ਤਾਂ ਬਹੁਤ ਸਾਰੀਆਂ ਫਾਲਤੂ ਲੋੜਾਂ ਆਪਣੇ ਆਪ ਜਨਮ ਲੈ ਲੈਂਦੀਆਂ ਹਨ। ਅਸੀਂ ਬਹਾਨਾ ਤਾਂ ਇਹ ਬਣਾ ਲੈਂਦੇ ਹਾਂ ਕਿ ਇਹ ਸਭ ਕੁਝ ਅਸੀਂ ਆਰਾਮ ਨਾਲ ਜੀਵਨ ਬਤੀਤ ਲਈ ਕਰ ਰਹੇ ਹਾਂ ਪਰ ਵੇਖਦੇ ਹਾਂ ਕਿ ਸਭ ਕੁਝ ਤਾਂ ਹੈ ਪਰ ਆਰਾਮ ਨਸੀਬ ਨਹੀਂ।

ਕਿਸੇ ਲੋਭੀ ਆਦਮੀ ਨੂੰ ਜੇ ਵਿਸ਼ਵਾਸ ਹੋ ਜਾਵੇ ਕਿ ਉਸ ਦੇ ਦਾਨ ਕਰਨ ਨਾਲ ਸਵਰਗ ਮਿਲ ਸਕਦਾ ਹੈ ਤਾਂ ਹੋ ਸਕਦਾ ਹੈ ਕਿ ਉਹ ਦਾਨ ਕਰ ਦੇਵੇ। ਪਰ ਇਹ ਦਾਨ ਤਾਂ ਦਾਨ ਨਾ ਹੋਇਆ। ਇਹ ਤਾਂ ਲੋਭ ਵਿਚੋਂ ਨਿਕਲਿਆ ਹੋਇਆ ਲੋਭ ਦਾ ਹੀ ਇਕ ਹਿੱਸਾ ਹੋਇਆ।

ਸਾਡੇ ਲੋਭ ਦਾ ਸਹਾਰਾ ਕੁਝ ਵੀ ਹੋ ਸਕਦਾ ਹੈ। ਇਹ ਨਾ ਸੋਚਣਾ ਕਿ ਧਨ ਦੌਲਤ ਤਿਆਗਣ ਨਾਲ ਲੋਭ ਖਤਮ ਹੋ ਜਾਵੇ ਗਾ। ਇਨ੍ਹਾਂ ਚੀਜ਼ਾਂ ਵਲੋਂ ਲੋਭ ਹਟਿਆ ਤਾਂ ਕਿਤੇ ਹੋਰ ਜਾ ਖੜਾ ਹੋਵੇਗਾ। ਲੋਭ ਤੋਂ ਸੋਨਾ ਪੈਦਾ ਹੁੰਦਾ ਹੈ ਨਾ ਕਿ ਸੋਨੇ ਤੋਂ ਲੋਭ।

ਅਸੀਂ ਜ਼ਿਆਦਾਤਰ ਦੂਸਰਿਆਂ ਨਾਲ ਸਬੰਧ ਆਪਣੇ ਲੋਭ ਜਾਂ ਆਪਣੀਆਂ ਲੋੜਾਂ ਕਰਕੇ ਬਣਾਉਂਦੇ ਹਾਂ "ਆਪੁਨੇ ਲੋਭੁ ਕੋ ਕੀਨੋ ਮੀਤੁ"। ਅਸੀਂ ਸੋਚਦੇ ਹਾਂ ਕਿ ਉਹ ਕਿਸੇ ਵੇਲੇ ਸਾਡੇ ਕੰਮ ਆ ਸਕਦਾ ਹੈ ਜਾਂ ਕੁਝ ਦੇ ਸਕਦਾ ਹੈ ਤਾਂ ਉਸ ਨੂੰ ਮਿੱਤਰ ਬਣਾ ਲੈਂਦੇ ਹਾਂ, "ਇਹ ਸਭ ਲੋਭ ਦੇ ਸੰਬੰਧ ਹਨ। ਇਸੇ ਤਰ੍ਹਾਂ ਮਨੁੱਖਾਂ ਤੋਂ ਇਲਾਵਾ ਇਹ ਲੋਭ ਦਾ ਸੰਬੰਧ ਅਸੀਂ ਪ੍ਰਮਾਤਮਾ ਜਾਂ ਗੁਰੂ ਨਾਲ ਵੀ ਜੋੜਦੇ ਹਾਂ। ਕਈ ਵਾਰ ਸਾਡਾ ਆਪਣਾ ਬਲ ਕੰਮ ਨਹੀਂ ਕਰਦਾ ਕੋਈ ਮਸਲਾ ਧਨ ਨਾਲ ਜਾਂ ਸਾਡੇ ਰਿਸ਼ਤੇਦਾਰ ਤੇ ਮਿੱਤਰ ਵੀ ਹੱਲ ਨਹੀਂ ਕਰ ਸਕਦੇ ਤਾਂ ਫਿਰ ਅਸੀਂ ਪ੍ਰਮਾਤਮਾ ਜਾਂ ਗੁਰੂ ਨੂੰ ਯਾਦ ਕਰਦੇ ਹਾਂ ਕਿ ਹੁਣ ਤੁਸੀਂ ਇਹ ਕੰਮ ਰਾਸ ਕਰੋ। ਜੇ ਗੁਰੂ ਪਾਸੋਂ ਲੋੜਾਂ ਪੂਰੀਆਂ ਨਹੀਂ ਹੋਈਆ ਤੇ ਗੁਰੂ ਬਦਲਣ ਵਿੱਚ ਦੇਰ ਨਹੀਂ ਕਰਦੇ। ਇਸੇ ਤਰ੍ਹਾਂ ਜੇ ਪ੍ਰਮਾਤਮਾ ਪਾਸੋਂ ਲੋੜਾਂ ਪੂਰੀਆਂ ਨਾ ਹੋਵਣ ਤਾਂ ਸਬੰਧ ਕਿਸੇ ਵੇਲੇ ਵੀ ਟੁੱਟ ਸਕਦੇ ਹਨ।

ਲੋਭੀ ਪੁਰਸ਼ ਸੰਸਾਰਕ ਪਦਾਰਥਾਂ ਨੂੰ ਤੇ ਮਾਇਆ ਨੂੰ ਹੱਦੋਂ ਵਧ ਪਿਆਰ ਕਰਦਾ ਹੈ। ਉਹ ਇਨ੍ਹਾਂ ਨੂੰ ਪ੍ਰਾਪਤ ਕਰਨ ਲਈ ਧੋਖਾ, ਠੱਗੀ ਤੇ ਕੋਈ ਵੀ ਨਜ਼ਾਇਜ਼ ਤਰੀਕੇ ਵਰਤਣ ਤੋਂ ਵੀ ਪ੍ਰਹੇਜ਼ ਨਹੀਂ ਕਰਦਾ। ਉਹ ਕਿਸੇ ਦਾ ਵੀ ਹੱਕ ਮਾਰ ਸਕਦਾ ਹੈ ਤੇ ਹਲਾਲ ਹਰਾਮ ਨੂੰ ਇਕੋ ਜਿਹਾ ਹੀ ਜਾਣ ਕੇ ਹਜ਼ਮ ਕਰ ਜਾਵੇਗਾ। ਲੋਭੀ ਆਦਮੀ ਦਾ ਕਦੇ ਵੀ ਵਿਸ਼ਵਾਸ ਨਹੀਂ ਕਰਨਾ ਚਾਹੀਦਾ। ਉਹ ਅਕ੍ਰਿਤਘਣ ਤੇਂ ਅਮਾਨਤ

ਵਿੱਚ ਖਿਆਨ੍ਹਤ ਕਰਨ ਵਾਲਾ ਹੋ ਸਕਦਾ ਹੈ। ਗੁਰਬਾਣੀ ਦੀਆਂ ਹੇਠ ਲਿਖੀਆਂ ਤੁਕਾਂ ਇਹ ਭਾਵ ਸਪੱਸ਼ਟ ਕਰਦੀਆਂ ਹਨ:-

***ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥***
***ਅੰਤ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥***
***ਮੁਹ ਕਾਲੇ ਤਿਨ ਲੋਭੀਆ ਜਾਸਨਿ ਜਨਮੁ ਗਵਾਇ॥***

*(ਅੰਗ 1417)*

ਸੀਮਾਂ ਤੋਂ ਵਧਿਆ ਹੋਇਆ ਲੋਭ ਮਨੁੱਖ ਨੂੰ ਪਾਗਲ ਕੁੱਤੇ ਵਾਂਗ ਕਰ ਦਿੰਦਾ ਹੈ ਤੇ ਉਹ ਆਪਣੇ ਮਾਲਕ ਨੂੰ ਵੀ ਵੱਡਣ ਤੋਂ ਸੰਕੋਚ ਨਹੀਂ ਕਰੇਗਾ। ਉਹ ਬਹੁਤ ਖਤਰਨਾਕ ਸਾਬਤ ਹੋ ਸਕਦਾ ਹੈ ਤੇ ਆਪਣਿਆਂ ਨੂੰ ਵੀ ਧੋਖਾ ਦੇ ਕੇ ਖੁਸ਼ ਹੋਵੇਗਾ, ਜਿਵੇਂ:-

*ਜਿਉ ਕੂਕਰ ਹਰਕਾਇਆ ਧਾਵੈ ਦਹ ਦਿਸ ਜਾਇ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥ (ਅੰਗ 50)*

ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਵੀ ਸਹਸਕ੍ਰਿਤੀ ਸਲੋਕਾਂ ਵਿੱਚ ਲੋਭ ਬਾਰੇ ਦੱਸਦੇ ਹਨ:-

***ਨਚ ਮਿਤ੍ਰੰ ਨਚ ਇਸਟੰ ਨਚ ਬਾਧਵ,***
***ਨਚ ਮਾਤ ਪਿਤਾ ਤਵ ਲਜਯਾ॥***
***ਅਕਰਣੰ ਕਰੋਤਿ ਅਖਾਦਿ ਖਾਦੰ***
***ਅਸਾਜੰ ਸਾਜਿ ਸਮਜਯਾ॥***
***ਤ੍ਰਾਹਿ ਤ੍ਰਾਹਿ ਸਰਿਣ ਸੁਆਮੀ***
***ਬਿਗ੍ਯਾਪਿਤ ਨਾਨਕ ਹਰਿ ਨਰਹਰਹ॥***

*(ਅੰਗ 1358)*

ਇਸ ਲੋਭ ਦੇ ਅਸਰ ਹੇਠ ਲੋਭੀ, ਮਨੁੱਖ ਨਾ ਤਾਂ ਕਿਸੇ ਮਿੱਤਰ ਦੀ, ਨਾ ਕਿਸੇ ਗੁਰੂ ਪੀਰ ਦੀ, ਨਾ ਕਿਸੇ ਸਕੇ ਸਾਕ ਸੰਬੰਧੀਆਂ ਦੀ ਅਤੇ ਨਾ ਹੀ ਮਾਤਾ ਪਿਤਾ ਦੀ ਸ਼ਰਮ ਜਾਂ ਪ੍ਰਵਾਹ ਕਰਦਾ ਹੈ। ਉਹ ਨਿੱਡਰ ਹੋ ਕੇ ਸਮਾਜ ਵਿੱਚ ਉਹ ਕੰਮ ਕਰਦਾ ਹੈ ਜੋ ਕਿ ਨਹੀਂ ਕਰਨੇ ਚਾਹੀਦੇ। ਉਹ ਸਭ ਕੁਝ ਖਾਂਦਾ ਹੈ ਜੋ ਨਹੀਂ ਖਾਣਾ ਚਾਹੀਦਾ ਅਤੇ ਐਸੀਆਂ ਭੈੜੀਆਂ ਗੱਲਾਂ ਕਰਦਾ ਹੈ ਜੋ ਨਹੀਂ ਕਰਨੀਆਂ ਚਾਹੀਦੀਆਂ।

ਲੋਭੀ ਦੀ ਵਧੀ ਹੋਈ ਭੁੱਖ ਨੂੰ ਤ੍ਰਿਸ਼ਨਾ ਕਿਹਾ ਜਾਂਦਾ ਹੈ ਤੇ ਇਹ ਮਨੁੱਖ ਦਾ ਸੰਤੁਲਨ ਖਰਾਬ ਕਰ ਦਿੰਦੀ ਹੈ। ਗੁਰਬਾਣੀ ਅਨੁਸਾਰ ਇਹ ਤ੍ਰਿਸ਼ਨਾ ਕਿਸੇ ਵਿਰਲੇ ਦੀ ਹੀ ਬੁਝਦੀ ਹੈ:-

***ਵਡੇ ਵਡੇ ਰਾਜਨ ਅਰੁ ਭੂਮਨ,***
***ਤਾ ਕੀ ਤ੍ਰਿਸਨਾ ਨ ਬੂਝੀ॥***
***ਲਪਟਿ ਰਹੇ ਮਾਇਆ ਰੰਗ ਮਾਤੇ,***
***ਲੋਚਨ ਕਛੂ ਨ ਸੂਝੀ॥***

*(ਅੰਗ 672)*

ਇਸ ਲੋਭ ਦੇ ਫੰਦੇ ਤੋਂ ਸਦਾ ਸੁਚੇਤ ਰਹਿਣਾ ਚਾਹੀਦਾ ਹੈ। ਪੁਰਾਣੇ ਸਮਿਆ ਦੀ ਗੱਲ ਹੈ। ਇਕ ਘਰ ਵਾਲੇ ਗਰੀਬ ਕਿਰਤੀ ਸਨ। ਸਭ ਆਪਣੀ ਕਿਰਤ ਕਰਕੇ ਵੇਲੇ ਸਿਰ ਘਰ ਆ ਜਾਂਦੇ ਤੇ ਰੁੱਖੀ ਸੁੱਖੀ ਖਾ ਕੇ ਖੁਸ਼ੀ ਖੁਸ਼ੀ ਜੀਵਨ ਬਤੀਤ ਕਰ ਰਹੇ ਸਨ। ਪਾਸ ਗੁਆਂਢ ਵਿੱਚ ਇਕ ਅਮੀਰ ਪ੍ਰੀਵਾਰ ਰਹਿੰਦਾ ਸੀ। ਘਰ ਵਿੱਚ ਧਨ ਤੇ ਹੋਰ ਪਦਾਰਥ ਜ਼ਰੂਰ ਸਨ ਪਰ ਹੋਰ ਹੋਰ ਦੀ ਚਿੰਤਾ ਦਾ ਕਲੇਸ਼ ਬਣਿਆ ਰਹਿੰਦਾ ਸੀ। ਕਿਸੇ ਪਾਸ ਨਾ ਖਾਣ ਪੀਣ ਤੇ ਨਾ ਹੀ ਸੌਣ ਦਾ ਸਮਾਂ ਸੀ। ਇਕ ਦਿਨ ਇਨ੍ਹਾਂ ਦੇ ਘਰ ਇਕ ਮਹਿਮਾਨ ਆਇਆ। ਗੱਲਾਂ ਹੋਣ ਲੱਗੀਆਂ ਕਿ ਸਾਡੇ ਘਰ ਸਭ ਪਦਾਰਥ ਤੇ ਸਹੂਲਤਾਂ ਦੀ ਕਮੀ ਨਹੀਂ ਪਰ ਸਾਡੇ ਗੁਆਂਢੀ ਕੰਗਾਲ ਹਨ ਪਰ ਫਿਰ ਵੀ ਸਾਡੇ ਨਾਲੋਂ ਸੁੱਖੀ ਹਨ। ਮਹਿਮਾਨ ਨੇ ਕਿਹਾ ਕਿ ਕੇਵਲ 99 ਰੁਪਏ ਦੇ ਖਰਚੇ ਦੀ ਲੋੜ ਹੈ ਤਾ ਇਨ੍ਹਾਂ ਦਾ ਵੀ ਹਾਲ ਤੁਹਾਡੇ ਵਰਗਾ ਹੋ ਜਾਵੇ। ਧਨਵਾਦ ਨੇ ਇਕ ਦਮ ਪੈਸੇ ਦੇ ਦਿੱਤਾ ਤੇ ਮਹਿਮਾਨ ਨੇ ਉਹ ਗੁਆਂਢੀਆਂ ਦੇ ਘਰ ਸੁੱਟ ਦਿੱਤੇ। ਗਰੀਬ ਪ੍ਰੀਵਾਰ ਵਾਲੇ ਸਾਰਾ ਦਿਨ ਕੰਮ ਕਰਕੇ ਇਕ ਚੁਆਨੀ ਕਮਾ ਕੇ ਘਰ ਆਏ ਤਾਂ ਰਾਸ਼ਨ ਲਿਆਉਣ ਦਾ ਸੋਚ ਰਹੇ ਸਨ। ਇੰਨੇ ਪੈਸੇ ਦੇਖ ਕੇ ਸਭ ਹੈਰਾਨ ਰਹਿ ਗਏ।

ਛੇਤੀ ਛੇਤੀ ਕੰਬਦੇ ਹੱਥਾਂ ਨਾਲ ਇਕੱਠੇ ਕੀਤੇ ਤੇ ਜਦ ਗਿਣੇ ਤਾਂ ਨੜਿੰਵੇਂ ਨਿਕਲੇ। ਲੋਭ ਨੇ ਆਪਣਾ ਜਾਦੂ ਚਲਾਇਆ। ਇੰਨੇ ਪੈਸੇ ਦੇਖ ਕੇ ਇਹ ਸਮਝ ਨਹੀਂ ਆਈ ਕਿ ਚਲੋ ਹੁਣ ਆਰਾਮ ਨਾਲ ਜੀਵਨ ਬਤੀਤ ਕਰਾਂਗੇ, ਸਗੋਂ ਨੜਿੰਨਵੇਂ ਦੇ ਚੱਕਰ ਵਿੱਚ ਪੈ ਗਏ ਤੇ ਸੋਚਣ ਲੱਗੇ ਕਿ ਕਿੰਨਾ ਚੰਗਾ ਹੁੰਦਾ ਜੇ ਇਹ ਇਕ ਸੋ ਪੂਰਾ ਹੁੰਦਾ। ਸਾਰਿਆਂ ਨੇ ਸਲਾਹ ਕੀਤੀ ਕਿ ਚਲੋ ਅੱਜ ਰੋਟੀ ਨਾ ਖਾਵੇ ਤੇ ਚੁਆਨੀ ਜਮਾ ਕਰੋ। ਉਹ ਸਾਰੇ ਭੁੱਖੇ ਹੀ ਸੌ ਗਏ। ਮਹਿਮਾਨ ਨੇ ਕਿਹਾ ਵੇਖੋ ਹੁਣ ਤੁਹਾਡੀ ਬਿਮਾਰੀ ਉਨ੍ਹਾਂ ਦੇ ਘਰ ਚਲੀ ਗਈ।

ਭਗਤ ਕਬੀਰ ਜੀ ਹੇਠਲੀਆਂ ਪੰਕਤੀਆਂ ਵਿੱਚ ਬਾਂਦਰ ਦੀ ਲਾਲਚ ਦੀ ਬਿਰਤੀ ਬਾਰੇ ਬੜੇ ਸੁੰਦਰ ਸ਼ਬਦਾਂ ਵਿੱਚ ਵਰਨਣ ਕਰਦੇ ਹਨ:-

***ਮਰਕਟ ਮੁਸਟੀ ਅਨਾਜ ਕੀ, ਮਨ ਬਉਰਾ ਰੇ,***
***ਲੀਨੀ ਹਾਥੁ ਪਸਾਰਿ॥***

*. ਛੂਟਨ ਕੋ ਸਹਸਾ ਪਰਿਆ, ਮਨ ਬਉਰਾ ਰੇ,*
*ਨਾਚਿਓ ਘਰ ਘਰ ਬਾਰਿ॥*

*(ਅੰਗ 335)*

ਕਹਿੰਦੇ ਹਨ ਕਿ ਬਾਂਦਰ ਨੂੰ ਫੜਨ ਵਾਲਾ ਮਦਾਰੀ ਇਕ ਤੰਗ ਮੂੰਹ ਵਾਲੀ ਕੁੰਜੀ ਅਨਾਜ ਨਾਲ ਭਰ ਕੇ ਇਕ ਪਾਸੇ ਰੱਖ ਦਿੰਦਾ ਹੈ। ਬਾਂਦਰ ਆਪਣੀ ਮੌਜ ਵਿੱਚ ਘੁੰਮਦਾ ਘੁਮਾਉਂਦਾ ਆਉਂਦਾ ਹੈ ਤੇ ਕੁੰਜੀ ਦਾ ਮੂੰਹ ਹੱਥ ਪਾ ਕੇ ਤੇ ਪੂਰਾ ਭਰ ਕੇ ਬਹੁਤ ਖੁਸ਼ ਹੁੰਦਾ ਹੈ। ਪਰ ਹੁਣ ਕੁੱਜੀ ਦਾ ਮੂੰਹ ਤੰਗ ਹੋਣ ਕਾਰਨ ਭਰਿਆ ਹੋਇਆ ਹੱਥ ਬਾਹਰ ਨਹੀਂ ਨਿਕਲ ਸਕਦਾ। ਜੇਕਰ ਬਾਂਦਰ ਮੁੱਠੀ ਖੋਲ੍ਹ ਲਵੇ ਤਾਂ ਹੱਥ ਬਾਹਰ ਆ ਸਕਦਾ ਹੈ ਪਰ ਲੋਭ ਐਸਾ ਪਰਬਲ ਹੈ ਕਿ ਮੁੱਠੀ ਵਿੱਚ ਆਏ ਅਨਾਜ ਨੂੰ ਹਰ ਹਾਲਤ ਵਿੱਚ ਛੱਡਣਾ ਨਹੀਂ ਚਾਹੁੰਦਾ। ਆਖਰਕਾਰ ਮਦਾਰੀ ਆ ਕੇ ਬਾਂਦਰ ਨੂੰ ਫੜ ਲੈਂਦਾ ਹੈ ਤੇ ਵਿਚਾਰਾ ਸਾਰੀ ਉਮਰ ਗੁਲਾਮੀ ਕਰਦਾ, ਉਸ ਦੇ ਇਸ਼ਾਰਿਆਂ ਤੇ ਨੱਚਦਾ ਹੈ।

ਜੇਕਰ ਵੇਖਿਆ ਜਾਵੇ ਤਾਂ ਕਰੀਬ-ਕਰੀਬ ਸਾਡੀ ਵੀ ਕੁਝ ਐਸੀ ਹੀ ਹਾਲਤ ਹੈ। ਜਦ ਕਦੀ ਕਿਸੇ ਨੂੰ ਕੋਈ ਮੁੱਠੀ ਭਰਨ ਦਾ ਅਵਸਰ ਮਿਲਦਾ ਹੈ ਤਾਂ ਮੁੱਠੀ ਭਰਨ ਵਿੱਚ ਕੋਈ ਕਸਰ ਨਹੀਂ ਛੱਡਦੇ। ਇਹ ਕਿਸੇ ਦੇ ਬਸ ਦੀ ਗੱਲ ਵੀ ਨਹੀਂ, ਲੋਭ ਹੈ ਹੀ ਐਸਾ। **ਲੋਭ ਅਰਥਾਤ ਮੁੱਠੀ ਲੋੜਾਂ ਨਾਲੋਂ ਜ਼ਿਆਦਾ** ਭਰ ਲਈ ਹੈ ਤਾਂ ਤੇ ਮਨ ਹੁਣ ਜ਼ਰੂਰ ਅਸ਼ਾਂਤ ਹੋਵੇਗਾ। ਗੁਰੂ ਤੇਗ ਬਹਾਦਰ ਸਾਹਿਬ ਇਸ ਬਾਰੇ ਫੁਰਮਾਨ ਕਰਦੇ ਹਨ:-

*ਬਿਰਥਾ ਕਹਉ ਕਉਨ ਸਿਉ ਮਨ ਕੀ॥*
*ਲੋਭਿ ਗ੍ਰਸਿਓ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥*
*(ਅੰਗ 411)*

ਇਸੇ ਤਰ੍ਹਾਂ ਭਗਤ ਨਾਮਦੇਵ ਜੀ ਵੀ ਲੋਭ ਬਾਰੇ ਦੱਸਦੇ ਹਨ:-

***ਲੋਭ ਲਹਿਰ ਅਤਿ ਨੀਝਰ ਬਾਜੈ॥***
***ਕਾਇਆ ਡੂਬੈ ਕੇਸਵਾ॥ (ਅੰਗ 1196)***

ਇਸ ਲਈ ਜੇ ਸੁੱਖ ਸਾਂਤੀ ਚਾਹੁੰਦੇ ਹੋ ਤਾਂ ਮੁੱਠੀ ਖੋਲ੍ਹਣੀ ਪਵੇਗੀ। ਸਮਝਣ ਵਾਲੀ ਗੱਲ ਏਨੀ ਹੈ ਕਿ ਜੇ ਅਸੀਂ ਪ੍ਰੇਸ਼ਾਨ ਹੋ ਰਹੇ ਹਾਂ ਤਾਂ ਉਹ ਕੇਵਲ ਲੋਭ ਕਾਰਨ ਹਾਂ। ਮੁੱਠੀ ਛੋਟੀ ਹੈ ਪਰ ਅਸੀਂ ਬਹੁਤ ਭਰ ਲਈ ਹੈ। ਜੀਵਨ ਦੀਆਂ ਜ਼ਰੂਰੀ ਲੋੜਾਂ ਤੱਕ ਤਾਂ ਇਹ ਮੁੱਠੀ ਠੀਕ ਹੈ ਪਰ ਜਦ ਇਹ ਲੋੜਾਂ, ਵਾਸ਼ਨਾਵਾਂ ਬਣ ਜਾਂਦੀਆਂ ਹਨ ਤਾਂ ਮੁੱਠੀ ਛੋਟੀ ਰਹਿ ਜਾਂਦੀ ਹੈ। ਫਿਰ ਜਿੰਨੀ ਵੱਡੀ ਮੁੱਠੀ ਅਸੀਂ ਭਰਦੇ ਹਾਂ, ਅਸੀਂ ਉਨਾ ਹੀ ਜ਼ਿਆਦਾ ਸੰਸਾਰ ਦੇ ਘੜੇ ਵਿੱਚ ਖਚਿਤ ਹੁੰਦੇ ਜਾਂਦੇ ਹਾਂ। ਦਰਅਸਲ ਮੁੱਠੀ ਦੀ ਤਕਲੀਫ ਨਾਲੋਂ ਲੋਭ ਵਿਚੋਂ ਜ਼ਿਆਦਾ ਸੁਆਦ ਆ ਰਿਹਾ ਹੈ। ਬਸ ਇਹੋ ਹੀ ਸਾਰੀਆਂ ਮੁਸੀਬਤਾਂ ਦਾ ਕਾਰਨ ਬਣ ਜਾਂਦਾ ਹੈ।

ਇਹ ਠੀਕ ਹੈ ਕਿ ਕਈ ਵਾਰੀ ਅਸੀਂ ਸੁੱਖ ਦੀ ਆਸ ਵਿੱਚ ਬਹੁੰਤ ਦੁੱਖ ਸਹਾਰਦੇ ਰਹਿੰਦੇ ਹਾਂ। ਇਸ ਸਮੇਂ ਭਾਵੇਂ ਸੁੱਖ ਨਹੀਂ ਮਿਲ ਰਿਹਾ ਪਰ ਆਸ ਹੁੰਦੀ ਹੈ ਕਿ ਛੇਤੀ ਹੀ ਹਾਲਾਤ ਬਦਲ ਜਾਣਗੇ। ਬਸ ਬੈਠੇ ਝੂਠੀਆਂ ਆਸਾਂ ਦੇ ਪੁੱਲ ਬੰਨਦੇ ਰਹਿੰਦੇ ਹਾਂ। ਸੋਚਦੇ ਹਾਂ ਕਿ ਅੱਜ ਦੁੱਖ ਭੋਗ ਰਹੇ ਹਾਂ ਤਾਂ ਕੱਲ੍ਹ ਲਾਜ਼ਮੀ ਕੋਈ ਨਾ ਕੋਈ ਤਰਕੀਬ ਨਿਕਲ ਆਵੇਗੀ। ਸ਼ਾਇਦ ਕਿਸੇ ਦੇ ਅਸ਼ੀਰਵਾਦ ਨਾਲ ਹੀ ਗੱਲ ਬਣ ਜਾਵੇ। ਬਸ ਜੋ ਮਰਜ਼ੀ ਹੋਵੇ ਮੁੱਠੀ ਬਾਹਰ ਨਾ ਕੱਢੋ ਕਿਉਂਕਿ ਕੋਈ ਭਰੋਸਾ ਨਹੀਂ ਕਿ ਫਿਰ ਕਦੀ ਦੁਬਾਰਾ ਐਸਾ ਸੁਨਹਿਰੀ ਮੌਕਾ ਮਿਲੇ ਜਾਂ ਨਾ ਮਿਲੇ। ਜਿਧਰ ਵੀ ਦੇਖੋ ਸਾਰਿਆਂ ਨੇ ਆਪੋ ਆਪਣੀਆਂ ਕੁੱਜੀਆਂ ਫੜੀਆਂ ਹੋਈਆਂ ਹਨ ਤੇ ਡਰ ਹੈ ਕਿ ਜੇ ਅਸੀਂ ਇਕ ਵਾਰੀ ਹੱਥ ਬਾਹਰ ਕੱਢਿਆ ਤਾਂ ਕੋਈ ਦੂਸਰਾ ਕਬਜ਼ਾ ਕਰ ਲਵੇਗਾ। ਇਹ ਸਾਰਾ ਸਿਲਸਿਲਾ ਜੀਵਨ ਭਰ ਇਸੇ ਤਰ੍ਹਾਂ ਚੱਲਦਾ ਰਹਿੰਦਾ ਹੈ।

ਲੋਭੀ ਬਿਰਤੀ ਕੇਵਲ ਸੰਤੋਖ ਧਾਰਨ ਨਾਲ ਹੀ ਘਟ ਸਕਦੀ ਹੈ। ਜਿਉਂ-ਜਿਉਂ ਕੋਈ ਸੰਤੋਖੀ ਹੁੰਦਾ ਜਾਵੇਗਾ ਤਿਉਂ-ਤਿਉਂ ਲੋਭੀ ਬਿਰਤੀ ਸਮਾਪਤ ਹੁੰਦੀ ਜਾਵੇਗੀ। ਬਸ ਇਕ ਸੰਤੋਖ ਹੀ ਹੈ ਜਿਸ ਨਾਲ ਅਸੀਂ ਰੱਜ ਸਕਦੇ ਹਾਂ। ਅਸੀਂ ਜੋ ਵੀ ਕਰਦੇ ਹਾਂ ਉਨ੍ਹਾਂ ਪਿਛੇ ਆਮ ਕਰਕੇ ਲੋਭ ਹੀ ਹੁੰਦਾ ਹੈ। ਜੇ ਅਸੀਂ ਪ੍ਰਮਾਤਮਾ ਦੇ ਦਰ ਭਗਤੀ ਕਰਨ ਗਏ ਹਾਂ, ਭਾਵੇਂ ਗੀਤ ਗਾਉਂਦੇ ਹੀ ਗਏ ਹਾਂ ਪਰ ਜਾਂਦੇ ਲੋਭ ਕਰਕੇ ਹੀ ਹਾਂ। ਸਾਡੀਆਂ ਜਿੰਨੀਆਂ ਵੀ ਦੁਨਿਆਵੀ ਲੋੜਾਂ ਹਨ ਜਾਂ ਆਪਣੇ ਧੀਆਂ ਪੁੱਤਰਾਂ ਜਾਂ ਪਤਨੀ ਨਾਲ ਪ੍ਰੇਮ ਕਰਦੇ ਹਾਂ, ਇਨ੍ਹਾਂ ਸਾਰਿਆਂ ਪਿਛੇ ਵੀ ਲੋਭ ਹੀ ਛੁਪਿਆ ਹੁੰਦਾ ਹੈ। ਕੋਈ ਦੂਰ ਦੀ ਆਸ ਹੁੰਦੀ ਹੈ।

ਯਾਦ ਰਖੋ ਜਿਥੇ ਲੋਭ ਹੈ, ਉਥੇ ਪ੍ਰੇਮ ਨਹੀਂ ਹੋ ਸਕਦਾ। ਪ੍ਰੇਮ ਤੇ ਲੋਭ ਦੋ ਵੱਖਰੀਆਂ ਵੱਖਰੀਆਂ ਚੀਜ਼ਾਂ ਹਨ। ਲੋਭ ਮੰਗਦਾ ਹੈ ਤੇ ਪ੍ਰੇਮ ਦਿੰਦਾ ਹੈ। ਲੋਭ ਖੋਹਦਾ ਹੈ ਤੇ ਪ੍ਰੇਮ ਵੰਡਦਾ ਹੈ। ਐਸੇ ਭੈੜੇ ਸਤਰੂ ਤੋਂ ਬਚਣ ਦਾ ਇਕੋ ਹੀ ਉਪਾਅ ਹੈ ਕਿ ਮਨੁੱਖ ਪ੍ਰਮਾਤਮਾ ਦੀ ਸਰਣ ਆ ਕੇ ਸੱਚੇ ਦਿਲੋਂ ਉਸ ਅੱਗੇ ਅਰਦਾਸ ਕਰੇ।

----0----

# ਸੰਗਤ ਗੁਰੂ ਜੀ ਦਾ ਕਿਹਾ ਮੰਨੇ

*ਬਲਬੀਰ ਸਿੰਘ ਬੋਲੀ*
*7696357646*

ਕਿਸੇ ਪਿੰਡ ਦੇ ਪੱਕੇ ਬੂਹੇ ਦੇ ਬਾਹਰ ਤਖ਼ਤਪੋਸ਼ 'ਤੇ ਬੈਠੇ ਗੁਰਸਿੱਖ, ਪਿਛਲੇ ਦਿਨੀਂ ਹੋਏ ਧਾਰਮਿਕ ਸਮਾਗਮਾਂ ਦੀ ਵਿਚਾਰ ਕਰਦੇ ਹੋਏ:

*ਮਨਜੀਤ ਸਿੰਘ:* ਵੀਰ ਗੁਰਮੁੱਖ ਸਿੰਘ ਜੀ, ਜਿਸ ਸੁਖਮਨੀ ਸਾਹਿਬ ਸੁਸਾਇਟੀ ਦੇ ਤੁਸੀਂ ਮੈਂਬਰ ਹੋ, ਉਸ ਸੁਸਾਇਟੀ ਨੇ ਪੰਦਰਾਂ ਭਗਤਾਂ ਦੀ ਯਾਦ ਵਿੱਚ ਪੰਦਰਾਂ ਦਿਨਾਂ ਦਾ ਸਮਾਗਮ ਕਰਵਾਕੇ ਬਹੁਤ ਸ਼ਲਾਘਾਯੋਗ ਕੰਮ ਕੀਤਾ ਏ ।

*ਗੁਰਮੁਖ ਸਿੰਘ:* ਸੰਗਤਾਂ ਦੀ ਬੜੇ ਚਿਰ ਤੋਂ ਤਾਂਘ ਸੀ, ਜਿਥੇ ਗੁਰੂ ਸਾਹਿਬਾਨ ਅਤੇ ਸ਼ਹੀਦ ਸਿੰਘ/ਸਿੰਘਣੀਆਂ ਦੀ ਯਾਦ ਵਿੱਚ ਸਮਾਗਮ ਕੀਤੇ ਜਾਂਦੇ ਹਨ, ਉਥੇ ਭਗਤਾਂ ਬਾਰੇ ਵੀ ਸਮਾਗਮ ਹੋਣੇ ਚਾਹੀਦੇ ਹਨ।

*ਸਨਮੁਖ ਸਿੰਘ:* ਬਹੁਤ ਵਧੀਆ ਜੀ, ਇਸ ਤਰ੍ਹਾਂ ਕਰਨ ਨਾਲ ਜਿਥੇ ਭਰਾਤਰੀ ਭਾਵ ਵੱਧਦਾ ਹੈ, ਉਥੇ ਸਿਆਸੀ ਚਾਲਾਂ ਨੂੰ ਵੀ ਰੋਕ ਲਗ ਜਾਂਦੀ ਐ।

*ਮਨਜੀਤ ਸਿੰਘ:* ਆਹ ਵੀ ਬਹੁਤ ਚੰਗਾ ਕੀਤਾ ਕਿ ਹਰੇਕ ਦਿਨ ਵਾਰੀ-ਵਾਰੀ ਇਕ ਇਕ ਭਗਤ ਦੀ ਬਾਣੀ ਤੇ ਉਨ੍ਹਾਂ ਦੇ ਜੀਵਨ ਬਾਰੇ ਵਿਚਾਰ ਕਰਨ ਲਈ ਪ੍ਰਚਾਰਕਾਂ ਨੂੰ ਵਿਸ਼ੇ ਪਹਿਲਾਂ ਹੀ ਦੱਸ ਦਿਤੇ ਸਨ।

*ਗੁਰਮੁੱਖ ਸਿੰਘ:* ਕੰਮ ਕਰਦਿਆਂ ਹੀ ਤਜ਼ਰਬਾ ਹੁੰਦਾ ਏ। ਪਿਛੇ ਜਿਹੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰਗਟ ਦਿਵਸ ਤੇ ਢਾਡੀ ਦਰਬਾਰ ਕਰਵਾਇਆ, ਜਿਹੜਾ ਢਾਡੀ ਲੱਗੇ, ਉਹ ਪੈਂਦੇ ਖਾਂ ਦਾ ਇਤਿਹਾਸ ਸੁਣਾ ਕੇ , ਫਤਹਿ ਬੁਲਾ ਦੇਵੇ। ਸੋ, ਇਸ ਵਿਚਾਰ ਨੂੰ ਮੱਦੇ ਨਜ਼ਰ ਰੱਖਦਿਆਂ ਸਾਰੇ ਪ੍ਰਚਾਰਕਾਂ ਨੂੰ ਵੱਖੋ ਵੱਖ ਵਿਸ਼ਿਆ ਤੇ ਬੋਲਣ ਲਈ ਦੱਸ ਦਿੱਤਾ ਸੀ।

*ਸਨਮੁਖ ਸਿੰਘ:* ਬਹੁਤ ਚੰਗਾ ਕੀਤਾ........., ਪਰ ..........

*ਗੁਰਮੁੱਖ ਸਿੰਘ:* ਪਰ ਕੀ ?

*ਸਨਮੁਖ ਸਿੰਘ:* ਵੀਰ ਜੀ, ਇਹ ਆਲੋਚਨਾ ਨਾ ਸਮਝਿਓ, ਇਕ ਸੁਝਾਅ ਈ ਐ। ਦੀਵਾਨ ਹਾਲ ਦੇ ਲਾਗੇ ਲੰਗਰ ਵਰਤਾਉਣ ਦਾ ਪ੍ਰਬੰਧ ਨਹੀਂ ਹੋਣਾ ਚਾਹੀਦਾ।

*ਮਨਜੀਤ ਸਿੰਘ:* ਸਨਮੁਖ ਸਿੰਘ ਜੀ, ਆਹ ਤਾਂ ਤੁਸੀਂ ਮੇਰੇ ਮੂੰਹ ਦੀ ਗੱਲ ਖੋਹ ਲਈ ਏ। ਵਾਕਿਆ ਹੀ ਲੰਗਰ ਛਕਣ ਵਾਲੀ ਸੰਗਤ ਬਾਹਰ ਐਨਾ ਰੌਲਾ ਪਾਉਂਦੀ ਹੈ ਕਿ ਸੁਣਾਉਣ ਵਾਲੇ ਨੂੰ ਵੀ ਮਜ਼ਾ ਨਹੀਂ ਅਤੇ ਸੁਣਨ ਵਾਲੇ ਦੀ ਵੀ ਬਿਰਤੀ ਨਹੀਂ ਖੁੱਭਦੀ।

*ਗੁਰਮੁੱਖ ਸਿੰਘ:* ਕੋਈ ਨਹੀਂ ਜੀ....... ਐਤਕੀਂ ਗਿਆਰਾਂ ਭੱਟਾਂ ਦੇ ਬਾਰੇ ਸਮਾਗਮ ਕਰਨ ਲਈ ਵਿਚਾਰ ਹੋ ਰਹੀ ਏ, ਇਸ ਸੁਝਾਅ ਦਾ ਪੂਰਾ ਪੂਰਾ ਖਿਆਲ ਰੱਖਿਆ ਜਾਵੇਗਾ।

*ਮਨਜੀਤ ਸਿੰਘ:* ਇਹ ਤਾਂ ਗੱਲ ਪੱਕੀ ਏ, ਤੁਸੀਂ ਫਿਰ ਪ੍ਰਚਾਰਕਾਂ ਨੂੰ ਵੱਖੋ-ਵੱਖ ਭੱਟਾਂ ਬਾਰੇ ਵਿਸ਼ੇ ਦੱਸ ਹੀ ਦੇਣੇ ਨੇ, ਤੇ ਕਥਾ-ਵਾਚਕ ਵੀਰ ਵੀ ਤੁਸੀਂ ਮਿਸ਼ਨਰੀ ਸੱਦਦੇ ਨੇ।

*ਗੁਰਮੁੱਖ ਸਿੰਘ:* ਮਿਸ਼ਨਰੀ ਕਥਾ ਵਾਚਕ ਵੀਰਾਂ ਨੇ ਤਾਂ ਭਗਤਾਂ ਦੀ ਬਾਣੀ ਦੇ ਆਧਾਰ ਤੇ ਉਨ੍ਹਾਂ ਦੇ ਜੀਵਨ ਬਾਰੇ ਬੜੇ ਸੁਚੱਜੇ ਢੰਗ ਨਾਲ ਚਾਨਣਾ ਪਾਇਆ, ਕਿਸੇ ਵੀ ਮਿਸ਼ਨਰੀ ਪ੍ਰਚਾਰਕ ਨੇ, ਕਿਸੇ ਵੀ ਭਗਤ ਨੂੰ ਪੱਥਰ ਪੂਜਕ ਨਹੀਂ ਦਸਿਆ।

*ਸਨਮੁਖ ਸਿੰਘ:* ਮਿਸ਼ਨਰੀ ਪ੍ਰਚਾਰਕਾਂ ਨੇ ਤਾਂ ਸਿਧ ਕਰ ਦਿੱਤਾ ਕਿ ਸਾਰਿਆਂ ਭਗਤਾਂ ਦੀ ਬਾਣੀ ਗੁਰਮਤਿ ਦੇ ਆਸ਼ੇ ਅਨੁਸਾਰ ਹੈ।

*ਮਨਜੀਤ ਸਿੰਘ:* ਪਰ ਢਾਡੀਆਂ, ਕਵੀਸ਼ਰਾਂ ਅਤੇ ਕਵੀਆਂ ਨੇ ਨਿਰਾਸ਼ ਕੀਤਾ। ਉਨ੍ਹਾਂ ਨੇ ਭਗਤਮਾਲਾ ਪੁਸਤਕ ਵਿੱਚ ਜੋ ਊਟ ਪਟਾਂਗ ਲਿਖਿਆ ਹੈ, ਉਸ ਦੇ ਆਧਾਰ ਤੇ ਕਵਿਤਾਵਾਂ ਸੁਣਾਕੇ ਸੰਗਤਾਂ ਦੇ ਪੱਲੇ ਦੁਬਿਧਾ ਪਾ ਦਿੱਤੀ।

*ਸਨਮੁਖ ਸਿੰਘ:* ਵੀਰ ਗੁਰਮੁਖ ਸਿੰਘ ਜੀ, ਤੁਹਾਨੂੰ ਯਾਦ ਹੋਣਾ ਏ, ਜਿਸ ਦਿਨ ਭਗਤ ਧੰਨਾ ਜੀ ਬਾਰੇ ਸਮਾਗਮ ਸੀ, ਉਸ ਦਿਨ ਮਿਸ਼ਨਰੀ ਪ੍ਰਚਾਰਕ ਨੇ ਧੰਨਾ ਭਗਤ ਜੀ ਬਾਰੇ ਸਾਖੀ (ਜੋ ਉਨ੍ਹਾਂ ਨੂੰ ਪੱਥਰ ਪੂਜਕ ਸਿੱਧ ਕਰਦੀ ਏ) ਦੀਆਂ ਗੁਰਬਾਣੀ 'ਚੋਂ ਪ੍ਰਮਾਣ ਦੇ ਕੇ ਧਜੀਆਂ ਉਡਾ ਦਿੱਤੀਆਂ।

*ਮਨਜੀਤ ਸਿੰਘ:* ਪਰ ਉਸੇ ਦਿਨ, ਉਸੇ ਸਟੇਜ ਤੋਂ ਕਵੀ ਦਰਬਾਰ ਵਿੱਚ ਕਵੀਆਂ ਨੇ ਮਨਘੜ੍ਹਤ ਸਾਖੀ ਦੇ ਆਸਰੇ , ਹਾਸੇ ਭਰਪੂਰ ਕਵਿਤਾਵਾਂ ਸੁਣਾਕੇ, ਮਾਨੋ ਧੰਨਾ ਭਗਤ ਦੇ ਜੀਵਨ ਨਾਲ ਖਿਲਵਾੜ ਹੀ ਕੀਤਾ ਸੀ।

*ਸਨਮੁਖ ਸਿੰਘ:* ਜਿਹੜੇ ਪ੍ਰਾਣੀ ਗੁਰਮਤਿ ਸਿਧਾਤਾਂ ਦੀ ਸੋਝੀ ਨਹੀਂ ਰੱਖਦੇ, ਉਹ ਤਾਂ ਮਿਸ਼ਨਰੀ ਵੀਰਾਂ ਦੇ ਵਿਚਾਰ ਸੁਣਕੇ ਵੀ "ਬੋਲੇ ਸੋ ਨਿਹਾਲ" ਦੇ ਜੈਕਾਰੇ ਛੱਡੀ ਜਾਂਦੇ ਸੀ ਅਤੇ ਕਵੀਆਂ ਦੀਆਂ ਹਾਸ-ਭਰਪੂਰ ਤੇ ਗੁਰਮਤਿ ਸਿਧਾਂਤ ਤੋਂ ਹੀਣੀਆਂ ਕਵਿਤਾਵਾਂ ਸੁਣਕੇ ਵੀ।

*ਮਨਜੀਤ ਸਿੰਘ:* ਪਰ ਜਿਨ੍ਹਾਂ ਨੂੰ ਗੁਰਮਤਿ ਵਿਚਾਰਧਾਰਾ ਦਾ ਘੱਟ ਗਿਆਨ ਹੈ, ਉਹ ਤਾਂ ਦੁਬਿਧਾ ਵਿੱਚ ਫਸ ਗਏ ਨਾ, ਉਹ ਤਾਂ ਸੋਚਦੇ ਹੋਣਗੇ ਕਿ ਮਿਸ਼ਨਰੀ ਕਥਾ ਵਾਚਕ ਧੰਨਾ ਜੀ ਬਾਰੇ ਸੱਚ ਕਹਿ ਗਏ ਹਨ ਜਾਂ ਇਹ ਕਵੀ ਸੱਚ ਕਹਿ ਗਏ ਨੇ।

*ਸਨਮੁਖ ਸਿੰਘ:* ਆਹੋ ਜੀ, ਸੰਗਤ ਕਿਸ ਦੀ ਗੱਲ ਮੰਨੇ ?

*ਗੁਰਮੁਖ ਸਿੰਘ:* ਇਹ ਤਾਂ ਸਿੱਖ-ਸੰਗਤਾਂ ਵਿੱਚ ਹੰਸਾਂ ਵਾਲੀ ਬਿਰਤੀ ਹੋਣੀ ਚਾਹੀਦੀ ਹੈ, ਜਿਵੇਂ ਹੰਸ ਦੁੱਧ ਦੀਆਂ ਫੁੱਟੀਆਂ ਖਾ ਲੈਂਦਾ ਏ, ਪਾਣੀ ਪਿਛੇ ਰਹਿਣ ਦੇਂਦਾ ਏ । ਇਸੇ ਤਰ੍ਹਾਂ ਜੋ ਵਿਚਾਰਾਂ ਗੁਰਮਤਿ ਸਿਧਾਂਤਾਂ ਦੇ ਅਨੁਕੂਲ ਹਨ ਸੰਗਤ ਉਨ੍ਹਾਂ ਨੂੰ ਦਿਲ 'ਚ ਵਸਾ ਲਵੇ, ਬਾਕੀਆਂ ਨੂੰ ਛੱਡ ਦੇਵੇ।

*ਮਨਜੀਤ ਸਿੰਘ:* ਪਰ ਵੀਰ ਜੀ, ਜੇ ਦੁੱਧ ਅਤੇ ਲੱਸੀ ਵੱਖੋ-ਵੱਖ ਭਾਂਡਿਆਂ 'ਚ ਸਾਹਮਣੇ ਪਏ ਹੋਣ ਤਾਂ ਕੀਕਣ ਪਤਾ ਲਗੇ ਕਿ ਦੋਹਾਂ ਵਿਚੋਂ ਦੁੱਧ ਕਿਹੜਾ ਏ ਤੇ ਲੱਸੀ ਕਿਹੜੀ ਏ ?

*ਗੁਰਮੁਖ ਸਿੰਘ:* ਸਪੱਸ਼ਟ ਆ ਕਿ ਚੱਖਿਆ ਹੀ ਪਤਾ ਲੱਗਣਾ ਏ। ਇਸੇ ਤਰ੍ਹਾਂ ਗੁਰਮਤਿ ਸਿਧਾਂਤ ਕੀ ਹਨ ਤੇ ਅਨਮਤਿ/ਮਨਮਤਿ ਕੀ ਹੈ ? ਇਸ ਨੂੰ ਪਰਖਣ ਵਾਸਤੇ ਸਾਡੇ ਕੋਲ ਸਿਰਮੌਰ ਕਸਵੱਟੀ ਗੁਰਬਾਣੀ ਹੈ, ਜੋ ਸਿੱਖ ਸੰਗਤਾਂ ਨੂੰ ਆਪ ਪੜ੍ਹਨੀ ਤੇ ਵਿਚਾਰਨੀ ਚਾਹੀਦੀ ਹੈ।

*ਸਨਮੁਖ ਸਿੰਘ:* ਸਮਾਗਮ ਤੋਂ ਬਾਅਦ ਮੈਂ ਭਗਤ ਧੰਨਾ ਜੀ ਦੀ ਬਾਣੀ ਦੀ ਸਟੀਕ (ਜੋ ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ. ਦੀ ਹੈ) ਲਿਆ ਕੇ ਪੜ੍ਹੀ। ਉਸ ਅਨੁਸਾਰ ਤਾਂ ਮਿਸ਼ਨਰੀ ਕਥਾ ਵਾਚਕ ਨੇ ਜੋ ਭਗਤ ਧੰਨਾ ਜੀ ਬਾਰੇ ਦੱਸਿਆ, ਉਹ ਵਿਚਾਰ ਠੀਕ ਹਨ।

*ਮਨਜੀਤ ਸਿੰਘ:* ਮੈਂ ਵੀ ਪੜ੍ਹੀ ਏ, ਰਾਗ ਆਸਾ ਦੇ "ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨ ਮਨੁ ਧਨੁ ਧੀਰੇ॥" (789) ਸ਼ਬਦ ਵਿੱਚ ਅਖੀਰ 'ਤੇ ਜਾ ਕੇ ਧੰਨਾ ਜੀ ਨੇ ਸਪੱਸ਼ਟ ਕੀਤਾ ਹੈ ਕਿ:

"ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ।" (487)

ਭਾਵ ਮੈਂ ਧੰਨੇ ਨੇ ਸੰਤ ਜਨਾਂ ਦੀ ਸੰਗਤ ਕਰਕੇ ਧਰਤੀ ਦੇ ਆਸਰੇ ਅਕਾਲ ਪੁਰਖ ਦਾ ਨਾਮ ਧਨ ਪ੍ਰਾਪਤ ਕੀਤਾ ਹੈ ਤੇ ਉਸ ਪ੍ਰਭੂ ਵਿੱਚ ਲੀਨ ਹੋ ਗਿਆ ਹਾਂ।

*ਸਨਮੁਖ ਸਿੰਘ:* ਇਸੇ ਸ਼ਬਦ ਦੇ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਆਸਾ ਮ: 5 ਸਿਰਲੇਖ ਹੇਠ

"ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥ (487)

ਸ਼ਬਦ ਦਰਜ ਕਰਕੇ ਇਹ ਸਿੱਧ ਕੀਤਾ ਹੈ ਕਿ ਧੰਨਾ ਭਗਤ ਕਿਸੇ ਅਖੌਤੀ ਬ੍ਰਾਹਮਣ ਨੂੰ ਪੱਥਰ ਦੀ ਪੂਜਾ ਕਰਕੇ ਵੇਖਕੇ ਭਗਤੀ ਵੱਲ ਉਤਸ਼ਾਹਤ ਨਹੀਂ ਹੋਇਆ, ਉਹ ਤਾਂ ਭਗਤ ਨਾਮਦੇਵ, ਕਬੀਰ, ਰਵਿਦਾਸ ਅਤੇ ਸੈਣ ਜੀ ਦੀਆਂ ਕਥਾਵਾਂ ਸੁਣਕੇ ਭਗਤੀ ਮਾਰਗ ਤੇ ਚੱਲ ਪਿਆ। ਉਨ੍ਹਾਂ ਕਦੇ ਵੀ ਪੱਥਰ ਦੀ ਪੂਜਾ ਨਹੀਂ ਕੀਤੀ।

*ਗੁਰਮੁਖ ਸਿੰਘ:* ਫਿਰ ਤਾਂ ਨਿਰਣਾ ਹੋ ਗਿਆ ਏ, ਸੰਗਤ ਗੁਰੂ ਜੀ ਦਾ ਕਿਹਾ ਮੰਨੇ। ਉਹ ਭਗਤ ਮਾਲਾ ਦੇ ਲਿਖਾਰੀ ਤੇ ਇਸ ਦੀ ਨਕਲ ਮਾਰਨ ਵਾਲੇ ਕਵੀਆਂ, ਕਵੀਸ਼ਰਾਂ ਅਤੇ ਢਾਡੀਆਂ ਤੇ ਵਿਸ਼ਵਾਸ਼ ਨਾ ਕਰੇ, ਇਸ ਲਈ ਮੈਂ ਦੋਬਾਰਾ ਕਹਿ ਦਿਆਂ, ਸਾਨੂੰ ਸਾਰਿਆਂ ਨੂੰ ਗੁਰਬਾਣੀ ਆਪ ਪੜ੍ਹਨੀ ਅਤੇ ਵਿਚਾਰਨੀ ਚਾਹੀਦੀ ਹੈ। ਚੰਗਾ ਜੀ, **ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

----0----

# ਸੱਚ ਦੇ ਆਸ਼ਕਾਂ, ਰਹਿਬਰਾਂ ਦਾ ਕੋਈ ਧਰਮ ਜਾਂ ਕੌਮ ਨਹੀਂ ਹੁੰਦੀ ।

## ਗੁਰੂਆਂ/ਭਗਤਾਂ ਦੀ ਸੋਚ ਗੁਰਬਾਣੀ ਕਿਸੇ ਇੱਕ ਫਿਰਕੇ ਜਾਂ ਕੌਮ ਲਈ ਨਹੀਂ ਸੀ।

*ਹਰਲਾਜ ਸਿੰਘ ਬਹਾਦਰਪੁਰ*
*94170-23911*

ਇਸ ਸੰਸਾਰ ਵਿੱਚ ਹਰ ਤਰਾਂ ਦੇ ਲੋਕ ਵਸਦੇ ਹਨ, ਜਿੰਨਾ ਵਿੱਚ ਬਹੁਤੇ ਆਮ ਅਤੇ ਕੁੱਝ ਖਾਸ ਹੁੰਦੇ ਹਨ । ਖਾਸ ਲੋਕਾਂ ਵਿੱਚ ਵੀ ਦੋ ਤਰਾਂ ਦੇ ਲੋਕ ਹੁੰਦੇ ਹਨ, ਇੱਕ ਸ਼ੈਤਾਨ ਜੋ ਆਮ ਲੋਕਾਂ ਨੂੰ ਗਲਤ ਰਸਤੇ ਪਾ ਕੇ ਉਹਨਾ ਦੇ ਹੱਕਾਂ ਨੂੰ ਮਾਰਨ ਵਾਲੇ ਅਤੇ ਜੁਰਮ ਕਰਨ ਵਾਲੇ ਹੁੰਦੇ ਹਨ । ਦੂਜੇ ਇਨਸਾਨ ਜੋ ਆਮ ਲੋਕਾਂ ਦੇ ਹੱਕਾਂ ਦੀ ਰਾਖੀ ਕਰਨ ਵਾਲੇ, ਜੁਰਮ ਦੇ ਵਿਰੁੱਧ ਆਪਾ ਕੁਰਬਾਨ ਕਰਕੇ ਸਹੀ ਰਸਤਾ ਵਿਖਾਉਣ ਵਾਲੇ ਹੁੰਦੇ ਹਨ । ਜਿੱਥੇ ਪਹਿਲੀ ਕਿਸਮ ਦੇ ਸ਼ੈਤਾਨਾ ਨੂੰ ਅੰਨੇ, ਲੁਟੇਰੇ ਤੇ ਜਾਲਮ ਕਿਹਾ ਜਾਂਦਾ ਹੈ ਉੱਥੇ ਦੂਜੀ ਕਿਸਮ ਦੇ ਇਨਸਾਨਾਂ ਨੂੰ ਸੂਰਮੇ, ਗੁਰੂ/ਭਗਤ ਤੇ ਰਹਿਬਰ ਜਿਹੇ ਸਤਿਕਾਰਤ ਸਬਦਾਂ ਨਾਲ ਪੁਕਾਰਿਆ ਜਾਂਦਾ ਹੈ । ਜਦੋਂ ਦੀ ਮਨੁੱਖਤਾ ਹੋਂਦ ਵਿੱਚ ਆਈ ਹੈ ਉਸ ਸਮੇ ਤੋਂ ਲੈ ਕੇ ਹੀ ਦੋਹਾਂ ਤਰਾਂ ਦੇ ਚੰਗੇ ਅਤੇ ਮੰਦੇ ਲੋਕ ਵੀ ਮੌਜੂਦ ਹਨ । ਜਿੱਥੇ ਆਮ ਲੋਕਾਂ ਦੇ ਹੱਕਾਂ ਨੂੰ ਮਾਰਨ ਵਾਲੇ ਜਾਲਮ ਸ਼ੈਤਾਨਾਂ ਦਾ ਘਾਟਾ ਨਹੀਂ ਹੁੰਦਾ ਉੱਥੇ ਆਮ ਲੋਕਾਂ ਦੇ ਹੱਕਾਂ ਸੱਚ ਲਈ ਆਪਾ ਵਾਰਨ ਵਾਲੇ ਦਿਆਲੂ ਇੰਨਸਾਨਾਂ ਦੀ ਵੀ ਕਮੀ ਨਹੀਂ ਹੁੰਦੀ । ਇਸ ਸੰਸਾਰ ਵਿੱਚ ਲੋਕ ਯਾਦ ਵੀ ਬੁਰਾਈ ਲਈ ਸ਼ੈਤਾਨਾਂ ਤੇ ਭਲਾਈ ਲਈ ਇਨਸਾਨਾਂ ਨੂੰ ਹੀ ਕਰਦੇ ਹਨ, ਆਮ ਲੋਕਾਂ ਦੀ ਕਿਤੇ ਗੱਲ ਨਹੀਂ ਚਲਦੀ ਹੁੰਦੀ । ਪਰ ਸ਼ੈਤਾਨ ਤੇ ਇਨਸਾਨ ਦੀ ਲੜਾਈ ਹੁੰਦੀ ਆਮ ਲੋਕਾਂ ਵਾਸਤੇ ਹੀ ਹੈ । ਸ਼ੈਤਾਨ ਆਪਣੇ ਭਲੇ (ਨਿੱਜ) ਲਈ ਲੜਦਾ ਹੈ, ਇਨਸਾਨ ਮਨੁੱਖਤਾ ਦੇ ਭਲੇ ਲਈ ਆਪਾ (ਨਿੱਜ) ਨੂੰ ਕੁਰਬਾਨ ਕਰ ਦਿੰਦਾ ਹੈ । ਇਸ ਲਈ ਜਿੱਥੇ ਸ਼ੈਤਾਨਾਂ ਨੂੰ ਫਿਟਕਾਰਾਂ ਪੈਂਦੀਆਂ ਹਨ ਅਤੇ ਕੋਈ ਵੀ ਉਹਨਾ ਦਾ ਵਾਰਸ ਜਾਂ ਪੈਰੋਕਾਰ ਨਹੀਂ ਕਹਾਉਣਾ ਚਾਹੁੰਦਾ ਹੁੰਦਾ, ਉੱਥੇ ਇਨਸਾਨਾਂ (ਸੂਰਮੇ, ਗੁਰੂਆਂ, ਭਗਤਾਂ) ਦੀ ਉਸਤਤ ਹੁੰਦੀ ਹੈ ਅਤੇ ਉਹਨਾਂ ਦੇ ਵਾਰਸ ਤੇ ਪੈਰੋਕਾਰ ਕਹਾਉਣ ਵਾਲਿਆਂ ਦੀ ਬਹੁਤ ਵੱਡੀ ਭੀੜ ਹੁੰਦੀ ਹੈ । ਪਰ ਅਫਸੋਸ ਕਿ ਇਹ ਭੀੜ ਹੀ ਹੌਲੀ ਹੌਲੀ ਨਿੱਜ ਤੋਂ ਉਪਰ ਉਠੇ ਇਨਸਾਨਾਂ ਨੂੰ ਆਪਣੇ ਨਿੱਜ ਲਈ ਵਰਤਣਾ ਸੁਰੂ ਕਰਕੇ ਇੱਕ ਫਿਰਕੇ ਨਾਲ ਜੋੜ ਦਿੰਦੀ ਹੈ । ਸੁਆਰਥੀ ਕਿਸਮ ਦੇ ਲੋਕ ਸਮੁੱਚੀ ਮਨੁੱਖਤਾ ਦੇ ਭਲੇ ਹਿੱਤ ਆਪਾ ਕੁਰਬਾਨ ਕਰਕੇ ਏਕਤਾ ਦਾ ਪਾਠ ਪੜਾਉਣ ਵਾਲੇ ਇਨਸਾਨਾਂ (ਰਹਿਬਰਾਂ) ਨੂੰ ਆਪਣਾ ਕੌਮੀ ਆਗੂ ਥਾਪ ਕੇ ਉਸ ਦੇ ਨਾਮ ਤੇ ਹੀ ਵੱਖਰੀ ਕੌਮ ਦੀ ਇੱਕ ਹੋਰ ਵੰਡੀ ਪਾ ਦਿੰਦੇ ਹਨ । ਮੈਨੂੰ ਸੰਸਾਰ ਦੀਆਂ ਕੌਮਾਂ ਵਾਰੇ ਤਾਂ ਜਾਣਕਾਰੀ ਨਹੀਂ ਹੈ, ਹਾਂ ਇੰਨਾ ਕੁ ਪਤਾ ਹੈ ਕਿ ਸਾਡੇ ਕਹੇ ਜਾਂਦੇ ਦੇਸ਼ ਵਿੱਚ ਹਿੰਦੂ, ਮੁਸਲਿਮ, ਇਸਾਈ ਤੇ ਸਿੱਖ ਰਹਿੰਦੇ ਹਨ । ਸਿੱਖ ਹੋਣ ਦੇ ਨਾਂ ਤੇ ਸਿੱਖ ਕੌਮ ਵਾਰੇ ਜਿੰਨੀ ਕੁ ਮੈਨੂੰ ਜਾਣਕਾਰੀ ਹੈ ਮੈ ਉਸ ਦੇ ਅਧਾਰਤ ਹੀ ਵਿਚਾਰ ਸਾਂਝੇ ਕਰਨ ਦੀ ਕੋਸ਼ਿਸ ਕਰ ਰਿਹਾ ਹਾਂ, ਜਰੂਰੀ ਨਹੀਂ ਕਿ ਇਹ ਕਿਸੇ ਨੂੰ ਚੰਗੇ ਲੱਗਣ ਜਾਂ ਸਹੀ ਹੋਣ ਕਿਉਂਕਿ ਇਹ ਮੇਰੀ ਨਿੱਜ ਮੱਤ ਹੀ ਹੈ । ਮੇਰੀ ਮੱਤ ਅਨੁਸਾਰ ਆਮ ਲੋਕਾਂ ਨੂੰ ਛੱਡ ਕੇ ਖਾਸ ਕਿਸਮ ਦੇ ਲੋਕਾਂ ਸ਼ੈਤਾਨ ਜਾਲਮਾਂ ਤੇ ਇਨਸਾਨ ਰਹਿਬਰਾਂ ਵਿੱਚੋਂ ਜੇ ਕਿਸੇ ਨਾਲ ਬੇਇੰਨਸਾਫੀਆਂ ਹੁੰਦੀਆਂ ਹਨ ਤਾਂ ਉਹ ਇਨਸਾਨ ਰਹਿਬਰਾਂ ਨਾਲ ਹੀ ਹੁੰਦੀਆਂ ਹਨ, ਅਤੇ ਕੀਤੀਆਂ ਵੀ ਉਹਨਾ ਨੂੰ ਕੌਮੀ ਆਗੂ ਜਾਂ ਗੁਰੂ ਮੰਨਣ ਵਾਲੇ ਪੈਰੋਕਾਰਾਂ ਵੱਲੋਂ ਹੀ ਜਾਂਦੀਆਂ ਹਨ । ਮਨੁੱਖਤਾ ਦੇ ਹੱਕਾਂ ਦੀ ਰਾਖੀ ਕਰਨ ਵਾਲੇ, ਜੁਰਮ ਦੇ ਵਿਰੁੱਧ ਆਪਾ ਕੁਰਬਾਨ ਕਰਕੇ ਸਹੀ ਰਸਤਾ ਵਿਖਾਉਣ ਵਾਲਿਆਂ ਰਹਿਬਰਾਂ ਦੀ ਮੱਤ ਸਦਾ ਇੱਕ ਹੀ ਰਹੀ ਹੈ ਤੇ ਰਹੇਗੀ ਵੀ । ਉਹ ਚਾਹੇ

ਕਹੇ ਜਾਂਦੇ ਕਿਸੇ ਵੀ ਦੇਸ਼, ਧਰਮ ਜਾਂ ਜਾਤ ਵਿੱਚ ਪੈਦਾ ਹੋਏ ਹੋਣ ਪਰ ਉਹ ਸਦਾ ਦੇਸ਼, ਧਰਮ ਜਾਂ ਜਾਤ ਤੋਂ ਉਪਰ ਉਠ ਕੇ ਸਮੁੱਚੀ ਮਨੁੱਖਤਾ ਨੂੰ ਹੀ ਸਹੀ ਤੇ ਸਰਬਸਾਂਝਾ ਰਸਤਾ ਵਿਖਾਉਂਦੇ ਹਨ ।ਇਸ ਸਬੰਧ ਵਿੱਚ ਵਿਚਾਰ ਦੇ ਲਈ ਮੈਂ ਗੁਰਬਾਣੀ ਅਤੇ ਸਿੱਖ ਕੌਮ ਦੀ ਗੱਲ ਕਰਨੀ ਚਾਹਾਂਗਾ । ਗੁਰੂਆਂ/ਭਗਤਾਂ ਦੀ ਵਿਚਾਰਧਾਰਾ ਗੁਰਬਾਣੀ ਨਾ ਤਾਂ ਕਿਸੇ ਦੇਸ ਧਰਮ ਜਾਂ ਜਾਤ ਦੀ ਦੁਸ਼ਮਣ ਹੈ ਨਾਂ ਮਿੱਤਰ । ਇਹ ਸੱਚ ਤਾਂ ਦੱਬੇ ਕੁਚਲੇ ਮਜਲੂਮਾਂ ਅਤੇ ਕਿਰਤੀਆਂ ਦੇ ਹੱਕ ਵਿੱਚ ਅਤੇ ਲੁਟੇਰੇ ਜਰਵਾਣਿਆਂ ਮਲਕ ਭਾਗੋਆਂ ਦੇ ਵਿਰੁੱਧ ਹੈ ।ਜਿਵੇਂ ਕਿ ਜਿੱਥੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੁਰਮ ਦੇ ਵਿਰੁੱਧ ਸ਼ੈਤਾਨ ਹਿੰਦੂ, ਮੁਸਲਮਾਨਾਂ ਨਾਲ ਜੰਗਾਂ ਹੋਈਆਂ ਸਨ ਉੱਥੇ ਗੁਰੂ ਗੋਬਿੰਦ ਸਿੰਘ ਜੀ ਬਚਨਾ ਉਤੇ ਆਪਣੀਆਂ ਜਾਨਾ ਕੁਰਬਾਨ ਕਰਨ ਵਾਲੇ ਇਨਸਾਨ ਹਿੰਦੂ, ਮੁਸਲਮਾਨ ਉਹਨਾ ਦੇ ਹਮਦਰਦ ਵੀ ਸਨ । ਮਜਲੂਮ ਤੇ ਜਰਵਾਣਾ ਚਾਹੇ ਇੱਕੋ ਦੇਸ਼ ਧਰਮ ਜਾਤ ਦੇ ਹੋਣ ਜਾਂ ਵੱਖੋ ਵੱਖਰੇ ਹੋਣ ਇਸ ਗੱਲ ਨਾਲ ਉਹਨਾ ਦਾ ਕੋਈ ਵਾਸਤਾ ਨਹੀਂ ਹੁੰਦਾ ਕਿਉਂਕਿ ਉਹ ਤਾਂ ਸਮੁੱਚੀ ਮਨੁੱਖਤਾ ਨੂੰ ਇੱਕ ਪਿਤਾ ਦੀ ਸੰਤਾਨ ਅਤੇ ਆਪਣੇ ਭੈਣ ਭਰਾ ਸਮਝਦੇ ਹਨ, ਇਸੇ ਲਈ ਉਹ ਸਭਨਾ ਦੇ ਸਾਂਝੇ ਹੁੰਦੇ ਹਨ । ਪਰ ਅਫਸੋਸ ਕਿ ਏਕੁ ਪਿਤਾ ਏਕਸ ਕੇ ਹਮ ਬਾਰਿਕ (ਪੰਨਾ ਨੰ: 611) ਦੇ ਸਬਦਾਂ ਰਾਹੀਂ ਏਕਤਾ ਦਾ ਪਾਠ ਪੜਾਉਣ ਵਾਲੇ ਰਹਿਬਰਾਂ ਦੇ ਨਾਮ ਤੇ ਹੀ ਅਸੀਂ ਵੱਖਰੇ ਧਰਮ ਖੜੇ ਕਰ ਲੈਂਦੇ ਹਾਂ। ਅਸੀਂ ਤਾਂ ਇੱਕ ਵਿਚਾਧਾਰਾ ਦੇ ਰਹਿਬਰਾਂ ਜਿੰਨਾ ਦੀ ਸਰਬਸਾਂਝੀ ਵਿਚਾਰ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਇੱਕੋ ਥਾਂ ਦਰਜ ਹੈ ਦੀ ਏਕਤਾ ਨੂੰ ਅਨੇਕਤਾ ਵਿਚ ਵੰਡਦਿਆਂ ਉਹਨਾ ਦੇ ਨਾਵਾਂ ਉਪਰ ਹੀ ਵੱਖੋ ਵੱਖਰੇ ਗੁਰਦੁਆਰੇ ਮੰਦਰ ਉਸਾਰ ਕੇ ਫਿਰਕਿਆਂ ਦੀ ਵੰਡਾਂ ਪੱਕੀਆਂ ਕਰਨ ਲੱਗੇ ਹੋਏ ਹਾਂ । ਹਿੰਦੂ ਤੁਰਕ ਕਾ ਸਾਹਿਬੁ ਏਕ॥(ਪੰਨਾ ਨੰ: 1158) ਅਤੇ ਹਿੰਦੂ ਅੰਨਾ ਤੁਰਕੂ ਕਾਣਾ॥ਦੁਹਾਂ ਤੇ ਗਿਆਨੀ ਸਿਆਣਾ॥ ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨਾ ਮਸੀਤਿ ॥(ਪੰਨਾ ਨੰ: 875) ਦਾ ਸੁਨੇਹਾ ਦੇਣ ਵਾਲੇ ਰਹਿਬਰਾਂ ਦੀ ਹੀ ਦੇਹੁਰੇ/ਮੰਦਰ, ਮਸੀਤਾਂ ਵਾਂਗ ਗੁਰਦੁਆਰਿਆਂ ਵਿੱਚ ਪੂਜਾ ਕਰਨੀ ਕਿਵੇਂ ਜਾਇਜ ਹੋ ਸਕਦੀ ਹੈ । ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥( ਪੰਨਾ ਨੰ: 477) ਦੇ ਸਬਦਾਂ ਰਾਹੀਂ ਹਿੰਦੂ ਮੁਸਲਿਮਾਂ ਦੇ ਵੱਖਰੇ ਫਿਰਕਿਆਂ ਦਾ ਖੰਡਨ ਕਰਨ ਵਾਲੇ ਗੁਰੂਆਂ/ਭਗਤਾਂ ਦੇ ਨਾਮ ਤੇ ਹੀ ਇੱਕ ਹੋਰ ਤੀਜਾ ਫਿਰਕਾ (ਸਿੱਖ ਕੌਮ ਦਾ) ਖੜਾ ਕਰ ਦੇਣਾ ਸੋਭਾ ਨਹੀਂ ਦਿੰਦਾ । ਕੀ ਜੇਕਰ ਇਹ ਰਹਿਬਰ ਸਰੀਰ ਕਰਕੇ ਅੱਜ ਸਾਡੇ ਚਿ ਵਿੱਚਕਾਰ ਹੁੰਦੇ ਤਾਂ ਇਹ ਹਿੰਦੂ ਤੁਰਕ ਕਾ ਸਾਹਿਬੁ ਏਕ॥ ਦੀ ਥਾਂ ਹਿੰਦੂ ਤੁਰਕ ਸਿੱਖ ਕਾ ਸਾਹਿਬੁ ਏਕ॥ ਜਾਂ ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥ ਦੀ ਥਾਂ ਹਿੰਦੂ ਤੁਰਕ ਸਿੱਖ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥ ਨਾ ਕਹਿੰਦੇ ? ਕਿਉਂਕਿ ਮਹਾਂਪੁਰਖਾਂ ਦੀ ਕਹੀ ਗੱਲ ਕਿਸੇ ਇੱਕ ਵਿਸ਼ੇਸ ਫਿਰਕੇ ਲਈ ਹੋਣ ਦੀ ਥਾਂ ਸਮੁੱਚੀ ਮਨੁੱਖਤਾ ਲਈ ਹੁੰਦੀ ਹੈ ਜਿਵੇਂ ਕਿ ਗੁਰਵਾਕ ਹੈ -: ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥(ਪੰਨਾ ਨੰ: 647) ਫਿਰ ਅਜਿਹੇ ਮਹਾਂ ਪੁਰਖਾਂ ਦੇ ਬੋਲਾਂ (ਸਬਦਾਂ) ਨੂੰ ਕਿਸੇ ਇੱਕ ਫਿਰਕੇ ਵੱਲੋਂ ਆਪਣੀ ਮਲਕੀਅਤ ਬਣਾ ਲੈਣਾ ਸਾਇਦ ਠੀਕ ਨਾ ਹੋਵੇ । ਆਪਣੇ ਆਪ ਨੂੰ ਗੁਰੂ ਨਾਨਕ ਜੀ ਦੇ ਪੈਰੋਕਾਰ ਅਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਵਾਲਿਆਂ (ਅਸੀਂ/ਸਿੱਖਾਂ) ਨੇ ਗੁਰੂ ਦੀ ਗੱਲ ਮੰਨ ਕੇ ਜੀਵਨ ਜਿਉਣ ਦੀ ਥਾਂ ਵੱਖਰੀ ਕੌਮ ਦੇ ਨਾਮ ਤੇ ਇੱਕ ਹੋਰ ਫਿਰਕੇ ਨੂੰ ਮਜਬੂਤ ਕਰਨ ਤੇ ਹੀ ਜੋਰ ਲਾਇਆ ਹੋਇਆ ਹੈ । ਮਨੁੱਖਤਾ ਤਾਂ ਪਹਿਲਾਂ ਹੀ ਹਿੰਦੂ ਮੁਸਲਮਾਨਾਂ ਦੇ ਧੜਿਆਂ ਦੇ ਭੇੜ ਵਿੱਚ ਪਿਸ ਰਹੀ ਸੀ ਤਾਂ ਹੀ ਤਾਂ ਗੁਰੂ ਸਾਹਿਬ ਜੀ ਨੇ ਕਿਹਾ ਸੀ ਕਿ -: ਭੈਰਉ ਮਹਲਾ 5 ॥ ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥1॥ ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥1॥ ਰਹਾਉ ॥ ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥2॥ ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥3॥ ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥4॥ ਕਹੁ ਕਬੀਰ ਇਹੁ ਕੀਆ ਵਖਾਨਾ ॥ ਗੁਰ ਪੀਰ

ਦੋਹਾਂ ਧਰਮਾਂ ਦੇ ਕਰਮ ਕਾਂਡਾਂ ਦਾ ਖੰਡਨ ਕਰ ਰਹੇ ਹਨ । ਫਿਰ ਉਹ ਆਪਣਾ ਨਵਾਂ ਕਰਮ ਕਾਂਡਾਂ ਵਾਲਾ ਧਰਮ ਕਿਵੇਂ ਸਥਾਪਿਤ ਕਰ ਸਕਦੇ ਸਨ ? ਉਹਨਾ ਦਾ ਮਕਸਦ ਤਾਂ ਇਨਸਾਨੀਅਤ ਦੀ ਸਿਖਿਆ ਦੇਣਾ ਸੀ ਨਾ ਕਿ ਆਪਣਾ ਵੱਖਰਾ ਧਰਮ (ਫਿਰਕਾ) ਸਥਾਪਿਤ ਕਰਨਾ । ਕਿਉਂਕਿ ਇਹਨਾ ਧਰਮਾਂ ਤੇ ਫਿਰਕਿਆਂ ਨੇ ਸਦਾ ਨਹੀਂ ਰਹਿਣਾ । ਇਸੇ ਲਈ ਤਾਂ ਗੁਰੂ ਸਾਹਿਬ ਜੀ ਕਹਿ ਰਹੇ ਹਨ ਕਿ -: ॥ ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ ॥1॥ (ਪੰਨਾ ਨੰ: 1231) ਭਾਵ ਕਿ ਜੋ ਪੈਦਾ ਹੋਇਆ ਹੈ ਉਹ ਕਦੇ ਨਾ ਕਦੇ ਖਤਮ ਵੀ ਜਰੂਰ ਹੋਵੇਗਾ । ਫਿਰ ਅਜਿਹੇ ਮਹਾਂ ਪੁਰਖ ਖਤਮ ਹੋਣ ਵਾਲੀ ਵਸਤੂ ਨੂੰ ਕਿਉਂ ਸਥਾਪਿਤ ਕਰਨਗੇ । ਕਿਉਂਕਿ ਉਹ ਤਾਂ ਸੱਚ ਦੇ ਹਾਮੀ ਸਨ ਜਿਵੇਂ ਕਿ ਗੁਰਵਾਕ ਹੈ -: ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ ॥ (ਪੰਨਾ ਨੰ: 956) ਅਤੇ -: ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ ॥ (ਪੰਨਾ ਨੰ: 1248) ਉਹ ਸੱਚ ਦੇ ਹੀ ਪਹਿਰੇਦਾਰ ਸਨ ਉਹਨਾ ਨੇ ਤਾਂ ਸੱਚ ਤੇ ਆਪਣੀ ਜਾਨ, ਪ੍ਰੀਵਾਰ ਅਤੇ ਘਰ ਘਾਟ ਨੂੰ ਵੀ ਕੁਰਬਾਨ ਕਰ ਦਿੱਤਾ ਸੀ ਕਿਉਂਕਿ ਸੱਚ ਨੇ ਹੀ ਸਦਾ ਰਹਿਣਾ ਹੈ । ਮੈਨੂੰ ਲੱਗਦੈ ਇਹ ਉਹੀ ਸੱਚ ਹੈ ਜਿਸਨੂੰ ਗੁਰ ਨਾਨਕ ਜੀ ਨੇ ਗੁਰਬਾਣੀ ਦੇ ਮੁੱਢ ਵਿੱਚ -: ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥1॥ ਲਿਖਿਆ ਹੈ । ਹੁਣ ਜੇ ਇਹ ਮੰਨ ਲਈਏ ਕਿ ਸੱਚ ਸਿਰਫ ਗੁਰ ਨਾਨਕ ਜੀ ਨੇ ਹੀ ਪਰਗਟ ਕੀਤਾ ਹੈ ਤਾਂ ਇਹ ਵੀ ਸੱਚ ਨਾਲ ਹੀ ਬੇਇੰਨਸਾਫੀ ਹੋਵੇਗੀ ਤੇ ਗੁਰੂ ਨਾਨਕ ਜੀ ਨਾਲ ਵੀ , ਕਿਉਂਕਿ ਗੁਰੂ ਨਾਨਕ ਜੀ ਤਾਂ ਖੁਦ ਕਹਿ ਰਹੇ ਹਨ ਕਿ -: ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥1॥ ਸੱਚ ਹਰ ਸਮੇ ਇੱਕ ਹੀ ਹੋਣ ਦਾ ਇੱਕ ਹੋਰ ਸਬੂਤ ਵੀ ਗੁਰਬਾਣੀ ਵਿੱਚੋਂ ਹੀ ਮਿਲਦਾ ਹੈ ਜਿਵੇਂ ਕਿ ਜਿੰਨਾ ਮਹਾਂ ਪੁਰਖਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹੈ ਉਹਨਾ ਵਿੱਚੋਂ ਕਈ ਭਗਤ ਸਾਹਿਬਾਨ ਗੁਰੂ ਸਾਹਿਬਾਨਾਂ ਤੋਂ ਸੈਂਕੜੇ ਸਾਲ ਪਹਿਲਾਂ ਹੋਏ ਹਨ ਪਰ ਵਿਚਾਰ ਸੱਭ ਦੀ ਇੱਕੋ ਹੈ । ਇਸ ਦਾ ਮਤਲਬ ਇਹ ਹੋਇਆ ਕਿ ਜੋ ਸੱਚ ਗੁਰੂ ਨਾਨਕ ਜੀ ਨੇ ਕਿਹਾ ਉਹ ਭਗਤ ਸਾਹਿਬਾਨਾਂ ਨੇ ਸੈਂਕੜੇ ਸਾਲ ਪਹਿਲਾਂ ਹੀ ਕਹਿ ਰੱਖਿਆ ਸੀ , ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਸੱਚ ਇੱਕ ਹੀ ਹੁੰਦਾ ਉਹ ਚਾਹੇ ਕਿਸੇ ਨੇ ਹਜਾਰ ਸਾਲ ਪਹਿਲਾਂ ਬੋਲਿਆ ਹੋਵੇ ਜਾਂ ਪੰਜ ਸੌ ਸਾਲ । ਹਾਂ ਸਮੇ ਅਨੁਸਾਰ ਭਾਸ਼ਾ ਦਾ ਫਰਕ ਜਰੂਰ ਪੈ ਜਾਂਦਾ ਹੈ ਪਰ ਸੱਚ ਦਾ ਸਿਧਾਂਤ ਨਹੀਂ ਬਦਲਦਾ ਸੱਚ ਸੱਚ ਹੀ ਰਹਿੰਦਾ ਹੈ । ਭਗਤ ਸਾਹਿਬਾਨਾਂ ਤੋਂ ਪਹਿਲਾਂ ਵੀ ਇਸੇ ਤਰਾਂ ਕਿਸੇ ਨੇ ਸੱਚ ਜਰੂਰ ਬੋਲਿਆ ਹੋਵੇਗਾ ਪਰ ਉਹਨਾਂ ਦਾ ਨਾਮ ਪਤਾ, ਧਰਮ ਜਾਂ ਫਿਰਕੇ ਦਾ ਕਿਸੇ ਨੂੰ ਵੀ ਪਤਾ ਨਹੀਂ ਹੈ ਇਸ ਦਾ ਮਤਲਬ ਇਹ ਨਹੀਂ ਕਿ ਭਗਤ ਸਾਹਿਬਾਨਾਂ ਤੋਂ ਪਹਿਲਾਂ ਜਾਂ ਜਿਸ ਸਮੇ ਦੀਆਂ ਸਾਡੇ ਕੋਲ ਲਿਖਤਾਂ ਨਹੀਂ ਹਨ ਕਿ ਉਸ ਸਮੇ ਸੱਚ ਨਹੀਂ ਸੀ । ਸੱਚ ਸੀ, ਤੇ ਹੈ ਵੀ ਅਤੇ ਸਦਾ ਰਹੇਗਾ ਵੀ ਪਰ ਸੱਚ ਦੇ ਨਾਮ ਤੇ ਵੰਡੀਆਂ ਪਾ ਕੇ ਪੈਦਾ ਕੀਤੇ ਧਰਮਾਂ ਜਾਂ ਫਿਰਕਿਆਂ ਨੇ ਸਦਾ ਨਹੀਂ ਰਹਿਣਾ । ਕੀ ਗੁਰੂ ਨਾਨਕ ਜੀ ਦੀ ਪੈਰੋਕਾਰ ਕਹਾਉਣ ਵਾਲੀ ਕਹੀ ਜਾਂਦੀ ਸਾਡੀ ਸਿੱਖ ਕੌਮ ਹੋਰ ਪਹਿਲੀਆਂ ਕੌਮਾਂ (ਹਿੰਦੂ,ਮੁਸਲਮਾਨਾਂ,ਇਸਾਈਆਂ) ਨਾਲੋਂ ਸੱਚ ਮੁੱਚ ਹੀ ਵੱਖਰੀ ਹੈ ? ਨਹੀਂ ਬਿਲਕੁਲ ਵੀ ਨਹੀਂ । ਇੱਥੇ ਮੇਰਾ ਇਹ ਕਹਿਣ ਦਾ ਮੱਤਲਬ ਇਹ ਨਹੀਂ ਹੈ ਕਿ ਗੁਰੂਆਂ/ਭਗਤਾਂ ਦੀ ਵਿਚਾਰਧਾਰਾ ਗੁਰਬਾਣੀ ਵੱਖਰੀ ਨਹੀਂ ਹੈ । ਗੁਰਬਾਣੀ ਤਾਂ ਸੌ ਪ੍ਰਤੀਸ਼ਤ ਵੱਖਰੀ ਹੈ ਤੇ ਰਹੇਗੀ ਵੀ ਕਿਉਂਕਿ ਗੁਰਬਾਣੀ ਤਾਂ ਸੱਚ ਹੈ, ਪਰ ਜਿਵੇਂ ਅਸੀਂ (ਅਜੋਕੇ ਸਿੱਖ) ਆਪਣੇ ਆਪ ਨੂੰ ਹੋਰ ਕੌਮਾਂ ਨਾਲੋਂ ਵੱਖਰੇ ਤੇ ਉਤਮ ਸਮਝਦੇ ਹਾਂ ਉਹ ਗੱਲ ਸਹੀ ਨਹੀਂ ਹੈ । ਅਸੀਂ ਵੱਖਰਿਆਂ ਨੇ ਤਾਂ ਗੁਰਬਾਣੀ ਦਾ ਵੱਖਰਾਪਣ ਵੀ ਰੋਲ ਕੇ ਰੱਖ ਦਿੱਤਾ ਹੈ, ਭਾਵ ਕੇ ਜਿਸ ਸੱਚ ਕਾਰਨ ਗੁਰਬਾਣੀ ਵੱਖਰੀ ਸੀ ਅਸੀਂ ਉਸ ਸੱਚ ਦੀ ਥਾਂ ਗੁਰਬਾਣੀ ਨੂੰ ਪਹਿਲੇ ਸਥਾਪਿਤ ਹੋਏ ਧਰਮਾਂ ਦੇ ਗ੍ਰੰਥਾਂ ਦੇ ਮੁਕਾਬਲੇ ਇੱਕ ਹੋਰ ਗ੍ਰੰਥ ਦੇ ਰੂਪ ਵਿੱਚ ਵੱਖਰਾ ਸਥਾਪਿਤ ਕਰ ਦਿੱਤਾ ਹੈ ।ਜਿਵੇਂ ਹਿੰਦੂ ਵੀਰ ਆਪਣੇ ਬੇਦਾਂ ਸਿਮਰਤੀਆਂ ਨੂੰ ਉਤਮ ਮੰਨਦੇ ਹਨ ਉਹ ਆਪਣੇ ਰੀਤੀ ਰਿਵਾਜ, ਜਨਮ ਸੰਸਕਾਰ, ਵਿਆਹ ਸੰਸਕਾਰ ਅਤੇ ਅੰਤਮ (ਮ੍ਰਿਤਕ) ਸੰਸਕਾਰ, ਮੰਤ੍ਰਾਂ ਦੇ ਜਾਪ, ਸਵੇਰੇ ਸ਼ਾਮ ਪਾਠ ਪੂਜਾ, ਮੂਰਤੀਆਂ ਨੂੰ ਭੋਗ, ਚੁੰਨੀਆਂ ਚੜਾਉਣੀਆਂ, ਮਾਲਾ ਫੇਰਨੀਆਂ, ਆਰਤੀਆਂ, ਦਾਨ ਇਸਨਾਨ, ਤਿਲਕ, ਜੰਜੂ ਆਦਿ ਧਾਰਮਿਕ ਕਰਮ

ਕਾਂਡ ਕਰਦੇ ਹਨ । ਮੁਸਲਮਾਨ ਵੀਰ ਪਵਿੱਤਰ ਕੁਰਾਨ ਅਨੁਸਾਰ ਪੰਜ ਸਮੇ ਪੰਜ ਨਿਮਾਂਜਾਂ ਦਾ ਪਾਠ, ਮੱਕੇ ਦਾ ਹੱਜ, ਬੱਕਰਿਆਂ ਦੀਆਂ ਬਲੀਆਂ, ਚਾਦਰਾਂ ਚੜਾਉਣੀਆਂ,ਸੁੰਨਤ, ਨਿਕਾਹ, ਅੰਤਮ (ਮੁਰਦੇ ਨੂੰ ਦਫਨਾਉਣ ਦਾ ) ਸੰਸਕਾਰ ਕਰਦੇ ਹਨ । ਸਿੱਖ ਵੀਰ ਵੀ ਇਹਨਾ ਦੋਹਾਂ ਕੌਮਾਂ ਵਾਂਗ ਤੀਜੀ ਧਿਰ (ਵੱਖਰੀ ਕੌਮ ਵਜੋਂ) ਦਾਨ ਪੁੰਨ, ਤੀਰਥ ਯਾਤਰਾ, ਜਨਮ, ਵਿਆਹ, ਅੰਮ੍ਰਿਤ, ਮ੍ਰਿਤਕ ਸੰਸਕਾਰ ਕਰਦੇ ਹਨ, ਪੰਜ ਰਹਿਤਾਂ, ਪੰਜ ਕੁਰਹਿਤਾਂ, ਸਵੇਰੇ ਸ਼ਾਮ ਪਾਠ ਪੂਜਾ, ਪੰਜ ਬਾਣੀਆਂ ਦਾ ਪਾਠ, ਆਰਤੀਆਂ ਕਰਨੀਆਂ, ਭੋਗ ਲਵਾਉਣੇ, ਰੁਮਾਲੇ ਚੜਾਉਣੇ, ਬੱਕਰਿਆਂ ਦੀਆਂ ਬਲੀਆਂ ਦੇਣੀਆਂ ਆਦਿ ਧਾਰਮਿਕ ਕਰਮ ਕਾਂਡ (ਕਹਿਣ ਨੂੰ) ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਕਰਦੇ ਹਨ, ਬੇਸੱਕ ਗੁਰਬਾਣੀ ਇਹਨਾ ਸਾਰੇ ਕਰਮ ਕਾਂਡਾਂ ਦਾ ਖੰਡਨ ਕਰਦੀ ਹੈ ਪਰ ਅਸੀਂ ਵੱਖਰੀ ਕੌਮ ਦੇ ਨਾਮ ਤੇ ਇਹ ਸਾਰਾ ਕੁੱਝ ਕਰਦੇ ਹਾਂ । ਜਿਹੜੀ ਜੀਵਨ ਜਾਂਚ (ਸੱਚ) ਸਿਖਾਉਣ ਲਈ ਮਹਾਂ ਪੁਰਖਾਂ ਨੇ ਸਾਨੂੰ ਵਿਚਾਰਾਂ ਦਾ ਭੰਡਾਰ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਦਿੱਤਾ ਸੀ, ਉਸ ਤੋਂ ਅਸੀਂ ਭੋਰਾ ਵੀ ਸਿੱਖਿਆ ਨਹੀਂ ਲਈ । ਅਸੀਂ ਤਾਂ ਇਨਸਾਨੀਅਤ, ਏਕਤਾ ਅਤੇ ਸੱਚ ਦਾ ਸੁਨੇਹਾ ਦੇਣ ਵਾਲੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਨਸਾਨਾਂ ਵਿੱਚ ਵੱਖਰੀ ਕੌਮ ਦੇ ਨਾਮ ਤੇ ਇੱਕ ਹੋਰ ਵੰਡੀ ਪਾਉਣ ਲਈ ਹੀ ਵਰਤਿਆ ਹੈ । ਮੁਸਲਮਾਨ ਸੱਭ ਨੂੰ ਮੁਸਲਮਾਨ ਬਣਾਉਣਾ ਚਾਹੁੰਦੇ ਹਨ, ਹਿੰਦੂ ਸੱਭ ਨੂੰ ਹਿੰਦੂ ਬਣਾਉਣਾ ਚਾਹੁੰਦੇ ਹਨ, ਇਸਾਈ ਸੱਭ ਨੂੰ ਇਸਾਈ ਬਣਾਉਣਾ ਚਾਹੁੰਦੇ ਹਨ, ਅਸੀਂ ਸੱਭ ਨੂੰ ਉਹਨਾ ਤਿੰਨਾਂ ਤੋਂ ਵੱਖਰੀ ਕੌਮ ਦਾ ਸਿੱਖ ਬਣਾਉਣਾ ਚਾਹੁੰਦੇ ਹਾਂ ਫਿਰ ਅਸੀਂ ਵੱਖਰੇ ਕਿਵੇਂ ਹੋਏ ? ਬੱਸ ਇੰਨੇ ਕੁ ਹੀ ਵੱਖਰੇ ਹਾਂ ਕਿ ਅਸੀਂ ਉਹਨਾ ਤਿੰਨਾਂ ਹਿੰਦੂਆਂ, ਮੁਸਲਮਾਨਾਂ ਤੇ ਇਸਾਈਆਂ ਵਿੱਚੋਂ ਨਹੀਂ, ਅਸੀਂ ਤਾਂ ਤਿੰਨਾਂ ਦੇ ਬਰਾਬਰ ਚੌਥੇ ਰੂਪ ਵਿੱਚ ਵੱਖਰੇ ਹਾਂ, ਕਿਉਂਕਿ ਅਸੀਂ ਉਹਨਾਂ ਤਿੰਨਾਂ ਧਰਮਾਂ ਵਾਂਗ ਆਪਣੇ ਚੌਥੇ ਧਰਮ (ਸਿੱਖ ਧਰਮ) ਅਨੁਸਾਰ ਵੱਖਰੇ ਧਾਰਮਿਕ ਕਰਮ ਕਾਂਡ ਕਰਦੇ ਹਾਂ, ਸਾਡਾ ਧਾਰਮਿਕ ਕਰਮ ਕਾਂਡ ਦਾ ਅਸਥਾਨ ਵੀ ਉਹਨਾ ਤੋਂ ਵੱਖਰਾ ਹੈ, ਹਿੰਦੂਆਂ ਦੇ ਮੰਦਰ ਹਨ, ਮੁਸਲਮਾਨਾਂ ਦੀਆਂ ਮਸੀਤਾਂ ਹਨ, ਇਸਾਈਆਂ ਦੇ ਗਿਰਜੇ ਹਨ, ਸਾਡੇ ਗੁਰਦੁਆਰੇ ਹਨ ਇਸ ਲਈ ਅਸੀਂ ਇੱਕ ਵੱਖਰੀ ਕੌਮ ਹਾਂ । ਗੁਰੂਆਂ/ਭਗਤਾਂ ਦੀ ਸੋਚ ਗੁਰਬਾਣੀ ਕਿਸੇ ਇੱਕ ਫਿਰਕੇ ਜਾਂ ਕੌਮ ਲਈ ਨਹੀਂ ਸੀ ਇਸ ਦੀ ਦੁਰਵਰਤੋਂ ਕਹੀ ਜਾਂਦੀ ਸਾਡੀ ਸਿੱਖ ਕੌਮ ਨੇ ਹੀ ਕੀਤੀ ਹੈ । ਇਹ ਮੁੱਢ ਤੋਂ ਹੀ ਹੁੰਦਾ ਆਇਆ ਹੈ ਜਿਵੇਂ ਕਿ ਗੁਰੂਆਂ ਭਗਤਾਂ ਜਾਂ ਗੁਰੂਆਂ ਭਗਤਾਂ ਤੋਂ ਪਹਿਲਾਂ ਹੋਏ ਦੇਵੀ ਦੇਵਤਿਆਂ, ਪੀਰ ਪੈਗੰਬਰਾਂ ਦੀ ਵਿਚਾਰਧਾਰਾ ਨੂੰ ਸਰਬ ਸਾਂਝੀ ਹੋਣ ਦੇ ਬਾਵਜੂਦ ਉਹਨਾ ਦੇ ਕਹੇ ਜਾਂਦੇ ਪੈਰੋਕਾਰਾਂ ਵੱਲੋਂ ਆਪਣੇ ਵਿਸ਼ੇਸ ਫਿਰਕੇ ਲਈ ਰਾਖਵੀਂ ਕਰ ਲਿਆ ਜਾਂਦਾ ਹੈ, ਫਿਰ ਉਸ ਦੇ ਮਾਲਿਕ ਬਣ ਕੇ ਉਸ ਨੂੰ ਮੰਨਣ ਦੀ ਥਾਂ ਉਸ ਦੀ ਪਾਠ ਪੂਜਾ ਸ਼ੁਰੂ ਕਰਕੇ ਆਪਣੀ ਵੱਖਰੀ ਮਰਯਾਦਾ ਘੜ ਲਈ ਜਾਂਦੀ ਹੈ । ਇਹੀ ਵੱਖਰੀ ਮਰਯਾਦਾ ਉਸ ਕੌਮ ਦਾ ਸੰਵਿਧਾਨ ਬਣ ਜਾਂਦੀ ਹੈ । ਫਿਰ ਉਸ ਕੌਮ ਦੇ ਲੋਕਾਂ ਲਈ ਉਸ ਰਹਿਬਰ ਦੀ ਬਾਣੀ ਸਿੱਖਣ ਜਾਂ ਮੰਨਣ ਦੀ ਥਾਂ ਤੇ ਆਪੂੰ ਘੜੀ ਮਰਯਾਦਾ ਵਿੱਚ ਰਹਿਣਾ ਲਾਜਮੀ ਹੋ ਜਾਂਦਾ ਹੈ । ਕਹੀਂ ਜਾਂਦੀ ਸਾਡੀ ਸਿੱਖ ਕੌਮ ਨੇ ਵੀ ਇਸੇ ਰਾਹ ਤੇ ਚਲਦਿਆਂ ਇੱਕ ਦੀ ਥਾਂ ਅਣਗਿਣਤ ਰਹਿਤ ਮਰਯਾਦਾਂ ਘੜ ਲਈਆਂ ਹਨ । ਹੋਰਾਂ ਨੂੰ ਏਕਤਾ ਦਾ ਪਾਠ ਪੜਾਉਣ ਵਾਲਿਆਂ ਅਸੀਂ (ਸਿੱਖਾਂ) ਨੇ ਗੁਰਬਾਣੀ ਅਨੁਸਾਰ ਜੀਵਨ ਤਾਂ ਕੀ ਜਿਉਣਾ ਸੀ , ਅਸੀਂ ਤਾਂ ਆਪੂੰ ਘੜੀ ਮਰਯਾਦਾ ਵੀ ਇੱਕ ਨਹੀਂ ਰੱਖ ਸਕੇ, ਜਿੰਨੇ ਗੁਰਦੁਆਰੇ ਜਾਂ ਡੇਰੇ ਉਨੀਆਂ ਹੀ ਮਰਯਾਦਾਂ ਪਰ ਫਿਰ ਵੀ ਕਹਿੰਦੇ ਹਾਂ ਕਿ ਅਸੀਂ ਇੱਕ ਵੱਖਰੀ ਕੌਮ ਹਾਂ, ਜਦ ਕਿ ਕਹਿਣਾ ਇਹ ਚਾਹੀਦਾ ਹੈ ਕਿ ਅਸੀਂ ਵੱਖਰੀਆਂ ਕੌਮਾਂ ਹਾਂ । ਬਾਬੇ ਨਾਨਕ ਜੀ ਦੇ ਨਾਮ ਤੇ ਬਣਾਈ ਗਈ ਵੱਖਰੀ ਕੌਮ ਜਿਸ ਨੂੰ ਹਾਲੇ ਕੁੱਝ ਹੀ ਸਦੀਆਂ ਹੋਈਆਂ ਹਨ ਦੇ ਹਾਲਾਤ ਵੇਖ ਕੇ ਮੈਨੂੰ ਸਾਰੀਆਂ ਕੌਮਾਂ ਦੇ ਰਹਿਬਰ ਖਾਸ ਕਰਕੇ ਹਿੰਦੂ ਦੇਵੀ ਦੇਵਤੇ ਜੋ ਮਾੜੇ ਲੱਗਦੇ ਸਨ ਹੁਣ ਚੰਗੇ ਲੱਗਣ ਲੱਗ ਗਏ ਹਨ । ਹਿੰਦੂ ਦੇਵੀ ਦੇਵਤਿਆਂ ਦੇ ਘਟੀਆ ਆਚਰਣ ਦੀਆਂ ਕਹਾਣੀਆਂ ਤਾਂ ਬਹੁਤ ਹਨ ਪਰ ਉਦਾਰਣ ਦੇ ਤੌਰ ਤੇ ਕ੍ਰਿਸ਼ਨ ਭਗਵਾਨ ਦੀ ਗੱਲ ਕਰਦੇ ਹਾਂ ਕਿ ਉਹ ਛੋਟੇ ਹੁੰਦਿਆਂ ਗੁਲੇਲ ਨਾਲ ਇਸਤਰੀਆਂ ਦੇ ਪਾਣੀ ਵਾਲੇ ਘੜੇ ਭੰਨ ਦਿੰਦੇ ਸਨ, ਤਲਾਬ ਵਿੱਚ ਨਹਾ ਰਹੀਆਂ ਲੜਕੀਆਂ ਦੇ ਕੱਪੜੇ ਚੁੱਕ ਕੇ ਉਹਨਾ ਨੂੰ

ਨੰਗਿਆਂ ਬਾਹਰ ਆਉਣ ਲਈ ਕਹਿੰਦੇ ਸਨ । ਅਜਿਹੀਆਂ ਕਹਾਣੀਆਂ ਸੁਣ ਕੇ ਲੱਗਦਾ ਸੀ ਕਿ ਕੀ ਅਜਿਹਾ ਬੰਦਾ ਵੀ ਭਗਵਾਨ ਹੋ ਸਕਦਾ ਹੈ ? ਭਗਵਾਨ ਤਾਂ ਕੀ ਇਹ ਤਾਂ ਆਮ ਬੰਦਿਆਂ ਨਾਲੋਂ ਵੀ ਗਿਰਿਆ ਹੋਇਆ ਹੈ ਜੋ ਸ਼ਰੇਆਮ ਲੜਕੀਆਂ ਨੂੰ ਛੇੜਦਾ ਸੀ ਇਹ ਤਾਂ ਬਲਾਤਕਾਰੀ ਸੀ । ਪਰ ਹੁਣ ਜਦੋਂ ਦੇ ਕਹੇ ਜਾਂਦੇ ਦਸਮ ਗ੍ਰੰਥ ਦੇ ਦਰਸ਼ਨ ਹੋਏ ਹਨ ਉਦੋਂ ਤੋਂ ਅੱਖਾਂ ਖੁਲ ਗਈਆਂ, ਜਿੰਨਾ ਹਿੰਦੂ ਦੇਵੀ ਦੇਵਤਿਆਂ ਨੂੰ ਨਫਰਤ ਦੀ ਨਜਰ ਨਾਲ ਵੇਖਦਾ ਸੀ ਉਹਨਾ ਦਾ ਤਰਸ ਤੇ ਪਿਆਰ ਆਉਣ ਲੱਗ ਗਿਆ । ਹੁਣ ਸੋਚਦਾ ਹਾਂ ਕਿ ਮਨਾ ਹਿੰਦੂ ਦੇਵੀ ਦੇਵਤਿਆਂ ਦਾ ਇਤਹਾਸ (ਮਿਥਿਹਾਸ) ਲੱਖਾਂ ਸਾਲ ਪੁਰਾਣਾ ਤੇ ਪੁਜਾਰੀਆਂ ਦੇ ਕਬਜੇ ਵਿੱਚ ਹੈ ਇਸ ਨਾਲ ਕਿੰਨੀਆਂ ਬੇਇੰਸਾਫੀਆਂ ਹੋਈਆਂ ਹੋਣਗੀਆਂ । ਕਿਉਂਕਿ ਜਦੋਂ ਕੁੱਝ ਕੁ ਸਦੀਆਂ ਪਹਿਲਾਂ ਹੋਏ ਗੁਰੂ ਨਾਨਕ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਨਾਲ ਕਿੰਨੀਆਂ ਗੱਪ ਕਹਾਣੀਆਂ, "ਕਹਾਣੀਆਂ ਵੀ ਉਹ ਜੋ ਉਹਨਾ ਦੀ ਸੋਚ ਦੇ ਵਿਰੁੱਧ ਹਨ' ਜੋੜ ਦਿੱਤੀਆਂ ਗਈਆਂ ਹਨ ਤਾਂ ਫਿਰ ਉਹਨਾਂ ਲੱਖਾਂ ਸਾਲ ਪਹਿਲਾਂ ਆਏ ਕਹੇ ਜਾਂਦੇ ਦੇਵੀ ਦੇਵਤਿਆਂ ਨਾਲ ਕੀ ਵਾਪਰਿਆ ਹੋਵੇਗਾ । ਕਿਸੇ ਵੀ ਰਹਿਬਰ ਦੇ ਇਸ ਦੁਨੀਆਂ ਤੋਂ ਚਲੇ ਜਾਣ ਬਾਅਦ ਕੁੱਝ ਹੀ ਸਮੇ ਮਗਰੋਂ ਜੋ ਉਸ ਦੇ ਪੈਰੋਕਾਰ ਹੁੰਦੇ ਹਨ ਉਹ ਪੁਜਾਰੀ ਹੀ ਹੁੰਦੇ ਹਨ ਜੋ ਉਸ ਦੇ ਪਦ ਚਿੰਨ੍ਹਾਂ ਤੇ ਚਲਣ ਦੀ ਵਜਾਏ ਉਸ ਦੇ ਪ੍ਰਚਾਰਕ ਹੀ ਹੁੰਦੇ ਹਨ , ਬੱਸ ਫਿਰ ਇਹ ਪੁਜਾਰੀ ਸੱਭ ਨਾਲ ਉਵੇਂ ਹੀ ਕਰਦੇ ਆਏ ਹਨ ਜਿਵੇਂ ਅੱਜ ਵੀ ਕਰ ਰਹੇ ਹਨ । ਜਿਵੇਂ ਕਿ ਬਾਬੇ ਨਾਨਕ ਜੀ ਬਾਰੇ ਦੱਸਣ ਲਈ ਕਿ ਉਹ ਕਿਹੋ ਜਿਹੇ ਸਨ, ਉਹਨਾ ਦੀ ਸਹੀ ਪਹਿਚਾਣ ਗੁਰਬਾਣੀ ਨੂੰ ਛੱਡ ਕੇ ਨਵੇਂ ਘੜੇ ਗਏ ਪਾਤਰ ਬਾਲੇ ਵਾਲੀ ਸਾਖੀ ਹੀ ਮੁੱਖ ਇਤਹਾਸ ਬਣ ਗਈ, ਗੁਰੂ ਗੋਬਿੰਦ ਸਿੰਘ ਜੀ ਦੇ ਬਹਾਦਰੀ ਭਰੇ ਇਤਹਾਸ ਦੀ ਥਾਂ ਕਾਲਪਨਿਕ ਬਚਿਤ੍ਰ ਨਾਟਕ (ਅਖੌਤੀ ਦਸਮ ਗ੍ਰੰਥ) ਨੂੰ ਸੱਚਾ ਇਤਹਾਸ ਬਣਾ ਧਰਿਆ । ਜਿਸ ਰਾਹੀਂ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਮੁੱਖ ਵਿੱਚ ਜਿੱਥੇ ਹਿੰਦੂ ਮਿਥਿਹਾਸ ਅਤੇ ਕਹਾਣੀਆਂ ਦਾ ਗੰਦ ਪਾਇਆ ਗਿਆ, ਉੱਥੇ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਕ੍ਰਿਸ਼ਨ ਭਗਵਾਨ ਵਾਂਗ ਇਸਤਰੀਆਂ ਦੇ ਘੜਿਆਂ ਵਿੱਚ ਤੀਰ ਮਾਰਦਾ ਵਿਖਾਉਣ ਦੇ ਨਾਲ ਨਾਲ ਵੇਸਵਾ ਦੇ ਡੇਰੇ ਜਾਂਦਾ ਅਤੇ ਲੋਕਾਂ ਦੀ ਪੱਗਾਂ ਲਾਹੁਦਾ ਵੀ ਵਿਖਾ ਦਿੱਤਾ ਗਿਆ ਹੈ । ਇਸ ਸਬੰਧ ਵਿੱਚ ਸਿਰਫ ਦੋ ਵੰਨਗੀਆਂ ਹੀ ਪੇਸ਼ ਕਰਾਂਗਾ । ਗੁਰੂ ਜੀ ਨੂੰ ਵੇਸਵਾ ਦੇ ਡੇਰੇ ਭੇਜਣਾਂ -: (ਚਲਯੋ ਧਾਰਿ ਆਤੀਤ ਕੋ ਭੇਸ ਰਾਈ ॥ ਮਨਾਪਨ ਬਿਖੈ ਸ੍ਰੀ ਭਗੌਤੀ ਮਨਾਈ ॥ ਚਲਯੋ ਸੋ ਤਤਾ ਕੇ ਫਿਰਯੋ ਨਾਹਿ ਫੇਰੇ ॥ ਧਸਯੋ ਜਾਇਕੈ ਵਾ ਤ੍ਰਿਯਾ ਕੇ ਸੁ ਡੇਰੇ ॥ (ਅਖੌਤੀ ਦਸਮ ਗ੍ਰੰਥ ਪੰਨਾ ਨੰ: 838") ਫਿਰ ਗੁਰੂ ਗੋਬਿੰਦ ਸਿੰਘ ਜੀ ਤੋਂ ਉਸੇ ਵੇਸਵਾਂ ਨੂੰ ਵੀਹ ਹਜਾਰ ਟਕੇ ਛਿਮਾਹੀ ਦੇ ਦਿਵਾ ਦਿੱਤੇ :- (ਛਿਮਾ ਕਰਹੁ ਤ੍ਰਿਯਹ ਮੈਂ ਬਹੁਰਿ ਨ ਕਰਯਿਹੁ ਰਾਂਧਿ ॥ ਬੀਸ ਸਹੰਸਰ ਟਕਾ ਤਿਸ ਦਈ ਛਿਮਾਹੀ ਬਾਂਧਿ ॥(ਅਖੌਤੀ ਦਸਮ ਗ੍ਰੰਥ ਪੰਨਾ ਨੰ: 844") ਗੁਰੂ ਜੀ ਤੋਂ ਲੋਕਾਂ ਦੀਆਂ ਪੱਗਾਂ ਲਹਾਉਣਾਂ -:(ਚੌਪਈ ॥ ਮੋਲਹਿ ਏਕ ਪਾਗ ਨਹਿ ਪਾਈ ॥ ਤਬ ਮਸਲਤਿ ਹਮ ਜਿਯਹਿ ਬਨਾਈ ॥ ਜਾਹਿ ਇਹਾਂ ਮੂਤਤਿ ਲਖਿ ਪਾਵੋ ॥ ਤਾਕੀ ਛੀਨ ਪਗਰਿਯਾ ਲਯਾਵੋ ॥ (ਅਖੌਤੀ ਦਸਮ ਗ੍ਰੰਥ ਪੰਨਾ ਨੰ: 901") ਕਿਸੇ ਨੇ ਪੂਰੀ ਕਹਾਣੀ ਪੜਨੀ ਹੋਵੇ ਪੰਨਾ ਨੰਬਰ ਲਿਖ ਦਿੱਤੇ ਹਨ ਉਹ ਅਖੌਤੀ ਦਸਮ ਗ੍ਰੰਥ ਵਿਚੋਂ ਪੜ ਸਕਦਾ ਹੈ ।ਆਹ ਕੁੱਝ ਪੜ੍ਹ ਕੇ ਪਤਾ ਲੱਗਿਆ ਕਿ ਦੁਨੀਆਂ ਉੱਤੇ ਕੋਈ ਵੀ ਧਰਮ ਜਾਂ ਕੌਮ ਉਤਮ ਨਹੀਂ ਹੁੰਦੀ । ਜੋ ਵੀ ਧਰਮ ਜਾਂ ਕੌਮਾਂ ਬਣੀਆਂ ਹਨ ਉਹ ਬਣਦੀਆਂ ਤਾਂ ਸੱਚ ਦਾ ਹੋਕਾ ਦੇਣ ਵਾਲੇ ਸੱਚੇ ਰਹਿਬਰਾਂ ਦੇ ਨਾਮ ਤੇ ਹੀ ਹਨ, ਪਰ ਬਣਾਈਆਂ ਉਹਨਾ ਦੇ ਕਹੇ ਜਾਂਦੇ ਪੈਰੋਕਾਰਾਂ ਪੁਜਾਰੀਆਂ ਨੇ ਹੀ ਹੁੰਦੀਆਂ ਹਨ । ਕਿਉਂਕਿ ਸੱਚ ਦੇ ਆਸ਼ਕਾਂ, ਰਹਿਬਰਾਂ ਦਾ ਕੋਈ ਧਰਮ ਜਾਂ ਕੌਮ ਨਹੀਂ ਹੁੰਦੀ, ਉਹ ਤਾਂ ਸਮੁੱਚੀ ਲੋਕਾਈ ਨੂੰ ਇੱਕ ਪਿਤਾ ਦੀ ਸੰਤਾਨ ਮੰਨਦੇ ਹਨ ਅਤੇ ਉਹਨਾ ਸਾਰਿਆਂ ਦਾ ਧਰਮ (ਸੱਚ) ਵੀ ਇੱਕ ਹੀ ਹੁੰਦਾ ਹੈ । ਜਿਸ ਦਾ ਧਰਮ ਜਾਂ ਕੌਮ ਵੱਖਰੀ ਹੈ ਉਹ ਹਿੰਦੂ, ਮੁਸਲਿਮ, ਸਿੱਖ ਜਾਂ ਇਸਾਈ ਤਾਂ ਹੋ ਸਕਦਾ ਹੈ ਪਰ ਉਹ ਸਮੁੱਚੀ ਮਨੁੱਖਤਾ ਦਾ ਸੱਚਾ ਰਹਿਬਰ ਨਹੀਂ ਹੋ ਸਕਦਾ । ਮੇਰੇ ਲਈ ਸਾਰੇ ਧਰਮ ਬਰਾਬਰ ਹਨ ਕੋਈ ਉਤਮ ਜਾਂ ਮੱਧਮ ਨਹੀਂ ਹੈ । ਮੈ ਕਿਸੇ

ਮੰਨਦਾ । ਕਿਉਂਕਿ ਸੱਚਾ ਧਰਮ ਤਾਂ ਸਿਰਫ ਇੱਕ ਹੀ ਹੈ ਇਨਸਾਨੀਅਤ, ਚੰਗੇ ਕਰਮ ਕਰਨੇ, ਰੱਬੀ ਅਸੂਲ, ਕੁਦਰਤ ਦਾ ਨਿਯਮ ਜੋ ਕਹੇ ਜਾਂਦੇ ਸਾਰੇ ਦੇਸਾਂ, ਧਰਮਾਂ, ਫਿਰਕਿਆਂ ਲਈ ਇੱਕਸਾਰ ਹੈ, ਉਹੀ ਸੱਚਾ ਤੇ ਉਤਮ ਧਰਮ ਹੈ । ਗੁਰਵਾਕ ਹੈ -: ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ ( ਪੰਨਾ ਨੰ: 266) ਮੈ ਗੁਰੂਆਂ/ ਭਗਤਾਂ ਦੀ ਬਾਣੀ (ਗੁਰਬਾਣੀ) ਨੂੰ ਸੱਚ ਮੰਨ ਕੇ ਉਸ ਦਾ ਸਤਿਕਾਰ ਕਰਦਾ ਹਾਂ ਤੇ ਸੀਸ ਝੁਕਾਉਂਦਾ ਹਾਂ, ਪਰ ਗੁਰਬਾਣੀ ਦੇ ਨਾਮ ਤੇ ਚਲਾਏ ਗਏ ਅਜੋਕੇ ਸਿੱਖ ਧਰਮ ਨੂੰ ਪਸੰਦ ਨਹੀਂ ਕਰਦਾ ਕਿਉਂਕਿ ਮੈਨੂੰ ਤਾਂ ਅਸੀਂ ਸਿੱਖ ਹੀ ਗੁਰਬਾਣੀ ਦੇ ਵਿਰੋਧੀ ਲੱਗਦੇ ਹਾਂ ਜੋ ਕਹੇ ਜਾਂਦੇ ਇੱਕ ਗ੍ਰੰਥ ਤੇ ਪੰਥ ਦੀ ਗੱਲ ਕਰਦੇ ਹੋਏ ਅਣਗਿਣਤ ਗ੍ਰੰਥਾਂ ਦੇ ਪੁਜਾਰੀ ਅਤੇ ਅਣਗਿਣਤ ਹੀ ਪੰਥਾਂ ਵਿੱਚ ਵੰਡੇ ਹੋਏ ਹਾਂ । ਸਾਡੀ ਸੱਭ ਦੀ ਆਪੋ ਆਪਣੀ ਮੱਤ ਹੈ ਪਰ ਅਸੀਂ ਸਾਰੇ ਹੀ ਆਪਣੀ ਦੁਰਮਤਿ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਓਟ ਵਿੱਚ ਗੁਰਮਤਿ ਸਿੱਧ ਕਰਨ ਲੱਗੇ ਹੋਏ ਹਾਂ । ਕੁੱਝ ਸੱਚ ਦੇ ਪਾਂਧੀ ਹੁੰਦੇ ਵੀ ਹਨ ਉਹਨਾ ਨੂੰ ਅਸੀਂ ਆਪ ਹੀ ਪੰਥ ਵਿਰੋਧੀ, ਨਾਸਤਿਕ, ਪੰਥ ਵਿੱਚੋਂ ਛੇਕੇ ਹੋਏ ਗਦਾਰ ਤੱਕ ਵੀ ਕਹਿ ਦਿੰਦੇ ਹਾਂ । ਖੁਦ ਅਸੀਂ ਇੰਨੇ ਝੂਠੇ ਹਾਂ ਕਿ ਕਹਿੰਦੇ ਤਾਂ ਹਾਂ ਕਿ ਅਸੀਂ ਗੁਰਬਾਣੀ ਨੂੰ ਮੰਨਦੇ ਹਾਂ ਪਰ ਸ਼ਰੇਆਮ ਗੁਰਬਾਣੀ ਦੀਆਂ ਧੱਜੀਆਂ ਉਡਾਉਂਦੇ ਹੋਏ ਵੀ ਆਪਣੇ ਆਪ ਨੂੰ ਗੁਰਬਾਣੀ ਅਨੁਸਾਰੀ ਤੇ ਹੱਕੀ ਸਿੱਧ ਕਰਦੇ ਹਾਂ । ਉਦਾਰਣ ਦੇ ਤੌਰ ਤੇ ਗੁਰਬਾਣੀ ਆਰਤੀ ਦਾ ਖੰਡਨ ਕਰਦੀ ਹੈ, ਪਰ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਖੜ ਕੇ ਆਰਤੀ ਦਾ ਖੰਡਨ ਕਰਨ ਵਾਲਾ ਸਬਦ ਪੜ ਕੇ ਹੀ ਆਰਤੀ ਕਰਦੇ ਹਾਂ । ਗੁਰਬਾਣੀ ਮੂਰਤੀ ਪੂਜਾ ਦਾ ਖੰਡਨ ਕਰਦੀ ਹੈ ਪਰ ਅਸੀਂ ਸਮੂੰਹ ਬਾਣੀਕਾਰਾਂ ਦੀਆਂ ਮੂਰਤੀਆਂ ਬਣਾ ਕੇ ਪੂਜਣੀਆਂ ਸ਼ੁਰੂ ਕਰ ਦਿੱਤੀਆਂ ਹਨ । ਗੁਰਬਾਣੀ ਮਾਲਾ ਫੇਰਨ ਦਾ ਖੰਡਨ ਕਰਦੀ ਹੈ ਪਰ ਅਸੀਂ ਨੇ ਸਮੂੰਹ ਬਾਣੀਕਾਰਾਂ ( ਗੁਰੂਆਂ/ਭਗਤਾਂ) ਦੀਆਂ ਦੀਆਂ ਮੂਰਤੀਆਂ ਬਣਾ ਕੇ ਉਹਨਾ ਦੇ ਗਲਾਂ ਵਿੱਚ ਮਾਲਾਵਾਂ ਪਾ ਦਿੱਤੀਆਂ ਹਨ । ਗੁਰਬਾਣੀ ਬਿਨਾ ਵਿਚਾਰੇ ਪੜ੍ਹਨ ਦਾ ਖੰਡਨ ਕਰਦੀ ਹੈ ਪਰ ਅਸੀਂ ਬਾਣੀ ਦੇ ਹੀ ਵਿਰੁੱਧ ਬਿਨਾ ਵਿਚਾਰੇ ਤਾਂ ਕੀ ਬਿਨਾ ਬੋਲੇ ਮੂੰਹ ਬੰਨ੍ਹ ਕੇ ਇਸੇ ਬਾਣੀ ਦੀਆਂ ਇਕੋਤਰੀਆਂ ਖੋਲ ਦਿੱਤੀਆਂ ਹਨ । ਇਹ ਤਾਂ ਕੁੱਝ ਕੁ ਗੱਲਾਂ ਹਨ ਅਸੀਂ (ਸਿੱਖਾਂ) ਨੇ ਤਾਂ ਗੁਰਬਾਣੀ ਦਾ ਉਹ ਕੋਈ ਸ਼ਬਦ ਛੱਡਿਆ ਹੀ ਨਹੀਂ ਜਿਸ ਦੇ ਉਲਟ ਅਸੀਂ ਕੁੱਝ ਨਾ ਕੀਤਾ ਹੋਵੇ ਜੇ ਫਿਰ ਵੀ ਅਸੀਂ ਸਿੱਖ ਹੀ ਗੁਰਬਾਣੀ ਦੇ ਮਾਲਿਕ ਤੇ ਪੈਰੋਕਾਰ ਹਾਂ ਫਿਰ ਗੁਰਬਾਣੀ ਦਾ ਵਿਰੋਧੀ ਵੀ ਇਸ ਦੁਨੀਆਂ ਤੇ ਕੋਈ ਨਹੀਂ ਹੈ । ਮੈ ਗੁਰਬਾਣੀ ਨੂੰ ਸੱਚ ਮੰਨਦਾ ਹਾਂ ਇਸ ਤੇ ਕੋਈ ਕਿੰਤੂ ਨਹੀਂ, ਨਾ ਹੀ ਕੋਈ ਕਰ ਸਕਦਾ ਹੈ, ਇਹ ਤਾਂ ਲਿਖਿਆ ਹੈ ਕਿ ਕਈ ਇਸ ਲੇਖ ਨੂੰ ਮੋਟਾ ਮੋਟਾ ਜਾ ਪੜ ਕੇ ਕਹਿਣਗੇ ਇਹ ਤਾਂ ਬਾਣੀ ਨੂੰ ਨਹੀਂ ਮੰਨਦਾ, ਚਲੋ ਅਗਲਿਆਂ ਦੀ ਸੋਚ ਹੈ ਪਰ ਇਹ ਮੇਰੇ ਵਿਚਾਰ ਹਨ । ਰਹੀ ਗੱਲ ਸਾਡੀ ਸਿੱਖਾਂ ਦੀ ਵੱਖਰੀ ਕੌਮ ਦੀ , ਸਿੱਖ ਕੌਮ ਗੁਰਬਾਣੀ ਦੇ ਸਿਧਾਂਤ ਨਾਲੋਂ ਟੁੱਟ ਕੇ ਆਪਣੇ ਅਸਲੀ ਮਾਰਗ ਤੋਂ ਭਟਕ ਚੁੱਕੀ ਹੈ । ਸਿੱਖ ਕੌਮ ਵੀ ਹੁਣ ਦੂਜੀਆਂ ਕੌਮਾਂ ਹਿੰਦੂਆਂ, ਮੁਸਲਮਾਨਾਂ ਤੇ ਇਸਾਈਆਂ ਵਾਂਗ ਹੀ ਇੱਕ ਵੱਖਰੀ ਕੌਮ, ਫਿਰਕਾ ਜਾਂ ਗਰੁੱਪ ਹੀ ਬਣ ਕੇ ਰਹਿ ਗਈ ਹੈ ਨਾ ਕਿ ਦੂਜੀਆਂ ਕੋਮਾਂ ਦੇ ਮੁਕਾਬਲੇ ਕੋਈ ਉਤਮ ਜਾਂ ਬਾਬੇ ਨਾਨਕ ਦੀ ਸੋਚ ਦੀ ਕੌਮ ਹੈ । ਹਾਂ ਬਾਬਿਆਂ ਨਾਨਕਾਂ ਦੀ ਵੀ ਇੱਕ ਵੱਖਰੀ ਕੌਮ ਹੈ ਉਹ ਹੈ "ਸੱਚ, ਉਹਨਾ ਦਾ ਕੋਈ ਦੁਨਿਆਵੀ ਧਰਮ, ਦੇਸ਼ ਜਾਂ ਫਿਰਕਾ ਨਹੀਂ ਹੁੰਦਾ, ਨਾ ਕੋਈ ਉਹਨਾ ਦਾ ਇੱਟਾਂ ਦਾ ਮੰਦਰ, ਮਸਜਿਦ, ਚਰਚ ਜਾਂ ਗੁਰਦੁਆਰਾ ਆਦਿ ਪੂਜਾ ਅਸਥਾਨ ਹੁੰਦਾ ਹੈ । ਉਹ ਸੱਚੇ ਰਹਿਬਰ ਸੱਚ ਲਈ ਹੀ ਹੁੰਦੇ ਹਨ, ਜੋ ਸੱਚ ਬਾਬੇ ਨਾਨਕ ਜੀ ਨੇ ਕਿਹਾ ਉਹ ਸੱਚ ਬਾਬੇ ਨਾਨਕ ਤੋਂ ਪਹਿਲਾਂ ਵੀ ਸੀ, ਭਗਤਾਂ ਤੋਂ ਪਹਿਲਾਂ ਵੀ ਸੀ, ਅੱਜ ਵੀ ਹੈ ਤੇ ਰਹੇਗਾ ਵੀ । ਬਾਕੀ ਸੱਭ ਝੂਠ ਹਨ, ਕਹਾਈ ਬੇਸ਼ੱਕ ਸੱਚ ਜਾਣ । ਸੱਚਿਆਂ ਦੀ ਕੋਈ ਕੌਮ ਨਹੀ ਹੁੰਦੀ, ਕਿਸੇ ਵੀ ਕੌਮ ਵਿੱਚ ਸਾਰੇ ਸੱਚੇ ਨਹੀਂ ਹੁੰਦੇ । ਸੱਚੇ ਲੋਕ ਅੱਜ ਵੀ ਹਨ ਉਹ ਬੇਕੌਮੇ ਤੇ ਬੇਧਰਮੇ ਵੀ ਹੋ ਸਕਦੇ ਹਨ ਅਤੇ ਕਿਸੇ ਵੀ ਕੌਮ ਜਾਂ ਧਰਮ ਵਿੱਚ ਵੀ ਹੋ ਸਕਦੇ ਹਨ । ਕਿਉਂਕਿ ਜੋ ਸੱਚ ਹੈ, ਉਹ ਸੱਚ ਹੈ -: ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥1॥

----0----

# ਗੁਰਬਾਣੀ-ਅਨੁਸਾਰ, ਮਨੁੱਖ ਵਾਸਤੇ ਸਾਰਿਆਂ ਤੋਂ ਵੱਡਾ ਦੁੱਖ ਕੀ ਹੈ?" ਅਤੇ ਇਸ ਦੁੱਖ ਤੋਂ ਜੀਵ ਦਾ ਛੁਟਕਾਰਾ ਕਿਵੇਂ ਹੋ ਸਕਦਾ ਹੈ?

*ਗੁਰਬਚਨ ਸਿੰਘ 'ਮੋਹਾਲੀ'*
*0172-2220320*

• ਗੁਰਬਾਣੀ ਅਨੁਸਾਰ, "ਮਨੁੱਖ ਵਾਸਤੇ ਸਾਰਿਆਂ ਤੋਂ ਵੱਡਾ ਅਤੇ ਭਿਆਨਕ ਦੁੱਖ ਹੈ, 'ਮੁੜ ਮੁੜ ਕੇ ਮਾਤਾ ਦੇ ਗਰਭ ਵਿੱਚ ਆ ਕੇ ਮਰ ਜਾਣਾ," ਭਾਵ ਇਹ, ਕਿ:

• "ਜਨਮ-ਮਰਨ ਦੇ ਲੰਮੇਂ-ਗੇੜਿਆਂ ਵਿੱਚ ਪੈ ਕੇ (ਨਰਕੀ-ਦੁੱਖ ਭੋਗਦੇ ਹੋਏ) ਮਰ ਜਾਣਾ।" ਜਿਵੇਂ

**"ਜਮਿ ਜਮਿ ਮਰੈ, ਮਰੈ ਫਿਰਿ ਜੰਮੈ॥**
**ਬਹੁਤੁ ਸਜਾਇ ਪਇਆ ਦੇਸਿ ਲੰਮੈ॥" (1020)**
**"ਮਰਿ ਮਰਿ ਜੰਮਹਿ, ਫਿਰਿ ਫਿਰਿ ਆਵਹਿ,**
**ਜਮ ਦਰਿ ਚੋਟਾ ਪਾਵਣਿਆ॥" (115)**

ਅਤੇ ਇਸੇ ਕਾਰਨ ਭਗਤ ਕਬੀਰ ਜੀ, "ਜਨਮ-ਮਰਨ ਦੇ ਇਨ੍ਹਾਂ ਭਿਆਨਕ-ਦੁੱਖਾਂ ਤੋਂ ਬਚਾਵ ਵਾਸਤੇ, ਪ੍ਰਭੂ ਪਿਤਾ ਅੱਗੇ ਇਸ ਪ੍ਰਕਾਰ ਬੇਨਤੀ ਕਰਦੇ ਹਨ":

**"ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ॥**
**ਅਗਨਿ ਦਹੈ, ਅਰੁ ਗਰਭ ਬਸੇਰਾ॥" (329)**

• ਇਸ ਸਿਧਾਂਤ ਸੰਬੰਧੀ ਹੋਰ ਗੁਰਵਾਕ ਹਨ:

**"ਅਨਿਕ ਜਨਮ ਬਹੁ ਜੋਨੀ ਭ੍ਰਮਿਆ,**
**ਬਹੁਰਿ ਬਹੁਰਿ ਦੁਖੁ ਪਾਇਆ॥**
**ਤੁਮੀਰ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ,**
**ਦੇਹੁ ਦਰਸ ਹਰਿ ਰਾਇਆ॥ (207)**
**"ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ,**
**ਜੇਤੇ ਕਰਮ ਕਮਾਹਿ॥**
**ਬਿਨੁ ਸਤਿਗੁਰ ਸੇਵੇ ਠਵਰ ਨ ਪਾਵਹੀ,**
**ਮਰਿ ਜੰਮਹਿ ਆਵਹਿ ਜਾਹਿ॥" (552)**
**"ਜੀਅਨ ਕਾ ਦਾਤਾ ਪੂਰਨ ਸਭ ਠਾਇ॥**
**ਕੋਟਿ ਕਲੇਸ ਮਿਟਹਿ ਹਰਿ ਨਾਇ॥**
**ਜਨਮ ਮਰਨ ਕਾ ਸਗਲਾ ਦੁਖੁ ਨਾਸੈ॥**
**ਗੁਰਮੁਖਿ ਜਾ ਕੈ ਮਨਿ ਤਨਿ ਪਾਸੈ॥" (677)**

• ਇਸ ਪ੍ਰਕਾਰ ਸਪੱਸ਼ਟ ਹੋਇਆ, ਕਿ "ਜਿਹੜੇ ਮੰਦਭਾਗੇ-ਮਨੁੱਖ ਪ੍ਰਭੂ ਦੇ ਨਾਮ ਨੂੰ ਵਿਸਾਰ ਕੇ ਹੋਰ ਹੋਰ ਮਾਰਗਾਂ ਤੇ ਚਲਦੇ ਹਨ, 'ਉਹ (ਜਨਮ-ਮਰਨ ਦੇ ਲੰਮੇਂ-ਗੇੜਿਆਂ ਵਿੱਚ ਪੈ ਕੇ) ਅਨੇਕਾਂ ਨਰਕਾਂ ਦੇ ਦੁੱਖ ਭੋਗਦੇ ਰਹਿੰਦੇ ਹਨ', ਕਿਉਂਕਿ ਉਨ੍ਹਾਂ ਨੂੰ ਇਤਨੀਆਂ-ਸਜ਼ਾਵਾਂ ਮਿਲਦੀਆਂ ਹਨ, ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ," ਜਿਵੇਂ:

**"ਨਾਮੁ ਬਿਸਾਰਿ ਚਲਹਿ ਅਨ ਮਾਰਗਿ,**
**ਨਰਕ ਘੋਰ ਮਹਿ ਪਾਹਿ॥**
**ਅਨਿਕ ਸਜ਼ਾਂਈ ਗਣਤ ਨ ਆਵੈ,**
**ਗਰਭੈ ਗਰਭਿ ਭ੍ਰਮਾਹਿ॥" (1225)**

• ਲੇਖਣੀ ਵਿੱਚ ਇਨ੍ਹਾਂ ਮੁੱਖ-ਗੱਲਾਂ ਦੀ ਵਿਚਾਰ ਕੀਤੀ ਗਈ ਹੈ:

(ੳ) "ਮਨੁੱਖਾ-ਜੋਨੀ ਦਾ, ਮੁੱਖ ਮੰਤਵ ਕੀ ਹੈ?"

(ਅ) "ਕਿੰਨ੍ਹਾਂ-ਕਾਰਨਾਂ ਕਰਕੇ, ਮਨੁੱਖ ਜਨਮ-ਮਰਨ ਦੇ ਗੇੜਾਂ ਵਿੱਚ ਪੈ ਜਾਂਦਾ ਹੈ?"

(ੲ) "ਜਨਮ-ਮਰਨ ਦੇ ਗੇੜਾਂ ਵਿੱਚ, ਕਿਹੜੇ-ਮਨੁੱਖ ਪੈ ਜਾਂਦੇ ਹਨ?"

(ਸ) "ਜਨਮ-ਮਰਨ ਦੇ ਗੇੜਾਂ ਤੋਂ, ਮਨੁੱਖ ਦਾ ਛੁਟਕਾਰਾ ਕਿਵੇਂ ਸੰਭਵ ਹੋ ਸਕਦਾ ਹੈ?"

"ਕਰਮਵਾਰ-ਵਿਚਾਰ"

(ੳ) "ਮਨੁੱਖਾ-ਜੋਨੀ ਦਾ, ਮੁੱਖ ਮੰਤਵ ਕੀ ਹੈ?"

• ਜਦੋਂ ਸਾਨੂੰ ਗੁਰਮਤਿ ਦੀਆਂ ਇਨ੍ਹਾਂ-ਸਚਾਈਆਂ ਦਾ ਪਤਾ ਲੱਗ ਗਿਆ,

ਕਿ 'ਮਨੁੱਖ ਵਾਸਤੇ ਸਭ ਤੋਂ ਵੱਡਾ ਅਤੇ ਭਿਆਨਕ ਦੁੱਖ ਹੈ':

"ਪਰਮਾਤਮਾ ਦੇ ਨਾਮ ਨੂੰ ਭੁਲਾ ਕੇ, ਮੁੜ-ਮੁੜ ਕੇ ਮਾਤਾ ਦੇ ਗਰਭ ਵਿੱਚ ਆ ਕੇ (ਤੇ ਨਰਕੀ-ਦੁੱਖ ਭੋਗਦੇ ਹੋਏ ) ਮਰ ਜਾਣਾ।" ਇਸ ਪ੍ਰਕਾਰ ਮਨੁੱਖਾ-ਜੋਨੀ ਦਾ ਮੁੱਖ-ਮੰਤਵ ਇਹ ਬਣ ਗਿਆ:

• "ਮਨੁੱਖ, ਫਿਰ ਕੋਈ ਅਜਿਹਾ ਉਪਾਉ (ਉੱਦਮ) ਕਰੇ, ਜਿਸਦੇ ਪਰਿਣਾਮ-ਸਰੂਪ ਇਸ ਦਾ ਜਨਮ-ਮਰਨ ਦੇ ਗੇੜਾਂ ਤੋਂ ਛੁਟਕਾਰਾ ਹੋ ਜਾਵੇ?

"ਇਸ-ਪ੍ਰਸ਼ਨ ਦਾ ਗੁਰਬਾਣੀ-ਅਧਾਰਿਤ ਉੱਤਰ":

**"ਸਦਾ ਸਦਾ ਜਪੀਐ ਪ੍ਰਭ ਨਾਮ॥**<br>
**ਜਰਾ ਮਰਾ ਕਛੁ ਦੂਖੁ ਨ ਬਿਆਪੈ,**<br>
**ਆਗੈ ਦਰਗਹ ਪੂਰਨ ਕਾਮ॥ ਰਹਾਉ॥**<br>
**ਆਪੁ ਤਿਆਗਿ ਪਰੀਐ ਨਿਤ ਸਰਨੀ,**<br>
**ਗੁਰ ਤੇ ਪਾਈਐ ਏਹੁ ਨਿਧਾਨੁ॥**<br>
**ਜਨਮ ਮਰਣ ਕੀ ਕਟੀਐ ਫਾਸੀ॥**<br>
**ਸਾਚੀ ਦਰਗਹ ਕਾ ਨੀਸਾਨੁ॥" (824)**

**"ਨਾਮੁ ਵਿਸਾਰਿ ਬਿਖਿਆ ਮਨਿ ਰਾਤੇ,**<br>
**ਬਿਰਥਾ ਜਨਮੁ ਗਵਾਏ॥**<br>
**ਇਹ ਵੇਲਾ ਫਿਰਿ ਹਥਿ ਨ ਆਵੈ,**<br>
**ਅਨਦਿਨੁ ਸਦਾ ਪਛੁਤਾਏ॥**<br>
**ਮਰਿ ਮਰਿ ਜਨਮੈ ਕਦੇ ਨ ਬੂਝੈ,**<br>
**ਵਿਸਟਾ ਮਾਹਿ ਸਮਾਏ॥" (1259)**

**"ਹਰਿ ਨਾਮੁ ਸਿਮਰਤ ਮਿਟੇ ਕਿਲਬਿਖ,**<br>
**ਬੁਝੀ ਤਪਤਿ ਅਘਾਲਿਆ॥**<br>
**ਗਹਿ ਭੁਜਾ ਲੀਨੇ ਦਇਆ ਕੀਨੇ,**<br>
**ਆਪਨੇ ਕਰਿ ਮਾਨਿਆ॥**<br>
**ਲੈ ਅੰਕਿ ਲਾਏ ਹਰਿ ਮਿਲਾਏ**<br>
**ਜਨਮ ਮਰਣਾ ਦੁਖ ਜਲੇ॥**<br>
**ਬਿਨਵੰਤਿ ਨਾਨਕ ਦਇਆ ਧਾਰੀ,**<br>
**ਮੇਲਿ ਲੀਨੇ ਇਕ ਪਲੇ॥" (705)**

(ਅ) "ਮਨੁੱਖ, ਕਿਨ੍ਹਾਂ ਕਾਰਨਾਂ ਕਰਕੇ' ਜਨਮ-ਮਰਨ ਦੇ ਗੇੜਾਂ ਵਿੱਚ ਪੈ ਜਾਂਦਾ ਹੈ?"

• 'ਇਸਦਾ ਮੁੱਖ-ਕਾਰਨ ਇਹ ਹੈ' ਕਿ:

"ਮਨੁੱਖ ਹੋਰ ਸਾਰੇ ਸੰਸਾਰੀ-ਉੱਦਮ ਤਾਂ ਬੜੇ-ਉਤਸ਼ਾਹ ਨਾਲ ਕਰਦਾ ਰਹਿੰਦਾ ਹੈ, 'ਪ੍ਰੰਤੂ ਆਪਣੇ ਸਿਰਜਣਹਾਰ-ਪ੍ਰਮਾਤਮਾ ਨਾਲ ਆਪਣੀ ਸਾਂਝ (ਅਥਵਾ, ਜਾਣ-ਪਛਾਣ) ਨਹੀਂ ਬਣਾਉਂਦਾ'।"

'ਪਰ, ਕਿਸ-ਪਰਮਾਤਮਾ ਨਾਲ?'

- ਜਿਸ ਪਰਮਾਤਮਾ ਨੇ, "ਆਪਣੇ-ਸਿਰਜੇ ਹੋਏ ਜਗਤ ਦੀ ਕਾਰ ਨੂੰ ਚਲਦਾ ਰੱਖਣ ਲਈ, 'ਮਾਇਆ ਦੀ ਸਿਰਜਣਾ ਵੀ' (ਨਾਲ ਹੀ) ਕਰ ਦਿੱਤੀ।"

ਪ੍ਰੰਤੂ ਸਾਰਾ ਵਿਗਾੜ ਉਦੋਂ ਪੈਦਾ ਹੋ ਜਾਂਦਾ ਹੈ, "ਜਦੋਂ ਮੂਰਖ-ਮਨੁੱਖ, 'ਮਾਇਆ ਤੋਂ ਉਪਜ ਪਏ' ਅਨੇਕਾਂ ਭੈੜਾਂ-ਐਬਾਂ (ਜਿਵੇਂ, ਹਉਮੈ, ਮੋਹ, ਮਮਤਾ, ਤ੍ਰਿਸ਼ਨਾ ਅਤੇ ਹੋਰ ਵਿਕਾਰ ਆਦਿਕ ਔਗੁਣਾਂ) ਦੇ ਪ੍ਰਭਾਵ ਵਿੱਚ ਆ ਕੇ, ਆਪਣੇ ਸਿਰਜਣਹਾਰ ਅਤੇ ਪਾਲਣਹਾਰ-ਪਰਮਾਤਮਾ ਨੂੰ ਹੀ ਵਿਸਾਰ ਦੇਂਦਾ ਹੈ, 'ਜਿਸਦੇ ਨਤੀਜੇ ਵਜੋਂ ਹੀ, ਮਨੁੱਖ ਵਾਸਤੇ ਜਨਮ-ਮਰਨ ਦੇ ਗੇੜੇ ਅਰੰਭ ਹੋ ਜਾਂਦੇ ਹਨ'।"

ਜਿਵੇਂ ਪਾਵਨ - ਗੁਰਬਾਣੀ ਦੇ ਬਚਨ ਹਨ:

**'ਜਮਿ ਜਮਿ ਮਰੈ, ਮਰੈ ਫਿਰਿ ਜੰਮੈ॥**<br>
**ਬਹੁਤੁ ਸਜਾਇ ਪਇਆ ਦੇਸਿ ਲੰਮੈ॥**<br>
**ਜਿਨਿ ਕੀਤਾ ਤਿਸੈ ਨ ਜਾਣੀ ਅੰਧਾ,**<br>
**ਤਾ ਦੁਖੁ ਸਹੈ ਪਰਾਣੀਆ॥" (1020)**

**"ਉਦਮ ਕਰਹਿ ਅਨੇਕ,**<br>
**ਹਰਿ ਨਾਮੁ ਨ ਗਾਵਹੀ॥**<br>
**ਭਰਮਹਿ ਜੋਨਿ ਅਸੰਖ,**<br>
**ਮਰਿ ਜਨਮਹਿ ਆਵਹੀ॥**<br>
**ਪਸੂ ਪੰਖੀ ਸੈਲ ਤਰਵਰ ਗਣਤ ਕਛੂ ਨ ਆਵਏ॥**<br>
**ਬੀਜੁ ਬੋਵਸਿ ਭੋਗ ਭੋਗਹਿ,**<br>
**ਕੀਆ ਅਪਣਾ ਪਾਵਏ॥" (705)**

**"ਜਨਮ ਮਰਣ ਬਹੁ ਜੋਨਿ ਭ੍ਰਮਣ,**<br>
**ਕੀਨੇ ਕਰਮ ਅਨੇਕ॥**<br>
**ਰਚਨਹਾਰੁ ਨਹ ਸਿਮਰਿਓ,**<br>
**ਮਨਿ ਨ ਬੀਚਾਰਿ ਬਿਬੇਕ॥" (297)**

(ੲ) "ਜਨਮ-ਮਰਨ ਦੇ ਗੇੜਾਂ ਵਿੱਚ, 'ਕਿਹੜੇ-ਮਨੁੱਖ' ਪੈਂਦੇ ਹਨ?"

• ਅਸਲ ਵਿੱਚ ਤਾਂ, 'ਜੀਵ ਜਦੋਂ ਮਾਂ ਦੇ ਗਰਭ ਵਿਚੋਂ ਬਾਹਰ ਆ ਜਾਂਦਾ ਹੈ, ਤਾਂ ਇਹ ਆਪਣੇ ਸਿਰਜਣਹਾਰ ਨੂੰ ਭੁਲਾ ਕੇ ਦੁਨੀਆਂ ਦੇ ਪਦਾਰਥਾਂ ਵਿੱਚ ਚਿੱਤ ਜੋੜ ਲੈਂਦਾਂ ਹੈ, ਅਤੇ "ਇਸ ਪ੍ਰਕਾਰ ਪ੍ਰਮਾਤਮਾ ਨੂੰ ਵਿਸਾਰ ਦੇਣ ਕਾਰਨ ਹੀ, 'ਇਹ ਜੰਮਣ-ਮਰਣ ਦੇ ਲੰਮੇ-ਗੇੜ ਵਿੱਚ ਪੈ ਕੇ, ਅਨੇਕਾਂ ਜੂਨੀਆਂ ਵਿੱਚ ਭਵਾਇਆ ਜਾਂਦਾ ਹੈਂ, ਤੇ ਕਿਸੇ ਇਕ ਥਾਂ ਤੇ ਇਸਨੂੰ ਟਿਕਾਣਾ ਨਹੀਂ ਮਿਲਦਾ," ਜਿਵੇਂ ਗੁਰਵਾਕ ਹੈ:

**"ਵਿਚਹੁ ਗਰਭੈ ਨਿਕਲਿ ਆਇਆ॥**
**ਖਸਮੁ ਵਿਸਾਰਿ, ਦੁਨੀ ਚਿਤੁ ਲਾਇਆ॥**
**ਆਵੈ ਜਾਇ ਭਵਾਈਐ ਜੋਨੀ,**
**ਰਹਣੁ ਨ ਕਿਤਹੀ ਥਾਇ ਭਇਆ॥" (1007)**

"ਇਸੀ ਪ੍ਰਕਾਰ ਦੁਨੀਆਂ ਦੇ ਪਦਾਰਥਾਂ ਵਿੱਚ ਭਟਕ-ਭਟਕ ਕੇ (ਭਾਵ, ਮਾਇਆ ਦੇ ਮੋਹ ਵਿੱਚ ਫਸ ਕੇ), ਜੀਵ ਚੌਰਾਸੀਹ-ਲੱਖ ਜੂਨੀਆਂ ਦੇ ਲੰਮੇਂ-ਚੱਕਰ ਵਿੱਚ ਫਸ ਕੇ ਧੱਕੇ ਖਾਂਦਾ ਰਹਿੰਦਾ ਹੈ, 'ਕਿਉਂਕਿ ਗੁਰੂ ਤੋਂ ਬਿਨ੍ਹਾਂ-ਜੀਵ ਨੂੰ ਸਹੀ ਜੀਵਨ-ਰਾਹ ਦੀ ਸਮਝ ਨਹੀਂ ਆਉਂਦੀ', ਜਿਸ ਕਾਰਨ ਜਮ ਦੀ ਫਾਸੀ ਸਦਾ ਇਸਦੇ ਗਲ ਵਿੱਚ ਪਈ ਰਹਿੰਦੀ ਹੈ,"

ਜਿਵੇਂ ਪਾਵਨ-ਗੁਰਬਚਨ ਹਨ:

**"ਭ੍ਰਮਿ ਭ੍ਰਮਿ ਡੋਲੈ ਲਖ ਚਉਰਾਸੀ॥**
**ਬਿਨੁ ਗੁਰ ਬੂਝੇ, ਜਮ ਕੀ ਫਾਸੀ॥" (1344)**

• "ਅਜਿਹੇ-ਅਭਾਗੇ (ਮਨਮੁਖ) ਪ੍ਰਾਣੀਆਂ ਦਾ, ਫਿਰ ਹਸ਼ਰ ਕੀ ਹੁੰਦਾ ਹੈ?" ਗੁਰਬਾਣੀ-ਅਨੁਸਾਰ ਉੱਤਰ ਇਸ ਪ੍ਰਕਾਰ ਹੈ:

**"ਜਿਨਾ ਗੁਰੁ ਨਹੀ ਭੇਟਿਆ, ਭੈ ਕੀ ਨਾਹੀ ਬਿੰਦ॥**
**ਆਵਣੁ ਜਾਵਣੁ ਦੁਖੁ ਘਣਾ, ਕਦੇ ਨ ਚੂਕੈ ਚਿੰਦ॥**
**ਕਾਪੜ ਜਿਵੈ ਪਛੋੜੀਐ, ਘੜੀ ਮੁਹਤ ਘੜੀਆਲੁ॥**
**ਨਾਨਕ ਸਚੇ ਨਾਮ ਬਿਨੁ, ਸਿਰਹੁ ਨ ਚੁਕੈ ਜੰਜਾਲੁ॥" (1088)**

• ਅਰਥਾਤ, "ਜਿਨ੍ਹਾਂ ਨੂੰ ਗੁਰੂ ਨਹੀਂ ਮਿਲਿਆ, ਜਿਨ੍ਹਾਂ ਦੇ ਅੰਦਰ ਰੱਬ ਦਾ ਰਤਾ-ਭਰ ਵੀ ਡਰ ਨਹੀਂ, ਉਨ੍ਹਾਂ ਨੂੰ ਜੰਮਣ-ਮਰਣ ਦਾ ਡਾਢਾ-ਦੁੱਖ ਲੱਗਾ ਹੀ ਰਹਿੰਦਾ ਹੈ, ਉਨ੍ਹਾਂ ਦੀ ਚਿੰਤਾ ਕਦੇ ਖਤਮ ਹੋਣ ਵਿੱਚ ਨਹੀਂ ਆਉਂਦੀ।" ਪਰ ਕਿਵੇਂ?

• 'ਜਿਵੇਂ ਕਪੜਾ ਧੋਣ ਵੇਲੇ, ਕਪੜੇ ਨੂੰ ਪਟੜੇ ਤੇ ਪੱਟਕਾ-ਪੱਟਕਾ ਕੇ ਮਾਰੀਦਾ ਹੈ', ਅਤੇ 'ਜਿਵੇਂ ਘੜਿਆਲ ਮੁੜ ਮੁੜ ਚੋਟਾਂ ਖਾਂਦਾ ਰਹਿੰਦਾ ਹੈ'।

"ਤਿਵੇਂ ਹੀ, 'ਪ੍ਰਭੂ ਦੇ ਨਾਮ ਤੋਂ ਬਿਨਾਂ ਮਨਮੁਖਾਂ ਦੇ ਸਿਰ ਤੋਂ (ਭਾਵ, ਮਨ ਵਿਚੋਂ) ਸਹਸਾ, ਅਥਵਾ ਸਹਿਮ ਕਦੇ ਖਤਮ ਨਹੀਂ ਹੁੰਦਾ।"

(ਸ) ਜਨਮ-ਮਰਨ ਦੇ ਇਨ੍ਹਾਂ-ਗੇੜਿਆਂ ਤੋਂ, ਮਨੁੱਖ ਦਾ ਫਿਰ ਛੁਟਕਾਰਾ ਕਿਵੇਂ ਹੋ ਸਕਦਾ ਹੈ? ਮਨੁੱਖ ਕੀ ਕਰੇ ?"

• ਜਿਹੜਾ ਕੋਈ ਚੰਗੀ-ਕਿਸਮਤ ਵਾਲਾ ਮਨੁੱਖ, ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾ ਦਾ ਨਾਮ ਆਪਣੇ ਹਿਰਦੇ ਵਿੱਚ ਵਸਾਈ ਰੱਖਦਾ ਹੈ, ਉਹ 'ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਜਨਮ-ਮਰਨ ਦਾ ਚੱਕਰ ਮੁਕਾ ਲੈਂਦਾ ਹੈ।" ਇਸਦਾ ਕਾਰਨ ਇਹ:

"ਕਿਉਂਕਿ ਉਹ ਮਨੁੱਖ, 'ਗੁਰੂ ਦੇ ਸ਼ਬਦ ਦੀ ਰਾਹੀਂ ਆਪਾ-ਭਾਵ ਦੂਰ ਕਰਕੇ, ਆਪਣੇ ਮਨ ਨੂੰ ਵੱਸ ਵਿੱਚ ਕਰ ਲੈਂਦਾ ਹੈ, ਤੇ 'ਇਸ ਪ੍ਰਕਾਰ ਉਸਦੀ ਹਉਮੈ ਦੂਰ ਹੋ ਜਾਂਦੀ ਹੈ'," ਤੇ ਉਹ ਸਦਾ ਪ੍ਰਭੂ ਦੀ ਯਾਦ ਵਿੱਚ ਲੀਣ ਰਹਿਣ ਲੱਗ ਜਾਂਦਾ ਹੈ", ਜਿਵੇਂ ਗੁਰਫੁਰਮਾਨ ਹਨ:

**" ਆਵਣ ਜਾਣਾ ਸਬਦਿ ਨਿਵਾਰੇ॥**
**ਸਚੁ ਨਾਮੁ ਰਖੈ ਉਰ ਧਾਰੇ॥**
**ਗੁਰ ਕੈ ਸਬਦਿ ਮਰੈ ਮਨੁ ਮਾਰੇ,**
**ਹਉਮੈ ਜਾਇ ਸਮਾਇਆ॥" (1068)**

**"ਆਵਣੁ ਜਾਵਣੁ ਤਉ ਰਹੈ,**
**ਪਾਈਐ ਗੁਰੁ ਪੂਰਾ॥**
**ਰਾਮ ਨਾਮੁ ਧਨੁ ਰਾਸਿ ਦੇਇ,**
**ਬਿਨਸੈ ਭ੍ਰਮੁ ਕੂਰਾ॥' (422)**

# ਬੀਜੈ ਬਿਖ ਮੰਗੇ ਅੰਮ੍ਰਿਤ

*ਮਹਿੰਗਾ ਸਿੰਘ ਕਲਸੀ*
*94172-17387*

ਹਰ ਇਕ ਚੀਜ਼ ਦਾ ਕੋਈ ਨਾ ਕੋਈ ਮੂਲ ਸਰੋਤ ਹੁੰਦਾ ਹੈ ਜਿਸ ਤੋਂ ਉਹ ਵੱਖ ਹੋ ਕੇ ਵਿਚਰਦੀ ਹੈ ਅਤੇ ਅੰਤ ਵਿੱਚ ਉਸ ਨਾਲ ਮਿਲਨਾ ਹੀ ਲੋਚਦੀ ਰਹਿੰਦੀ ਹੈ। ਜਿਵੇਂ ਪਾਣੀ ਦਾ ਮੂਲ ਸਰੋਤ ਸਮੁੰਦਰ ਹੈ ਅਤੇ ਉਹ ਧਰਤੀ ਤੋਂ ਨੀਵਾ ਹੈ। ਪਾਣੀ ਦੇ ਉਪਰ ਜਦੋਂ ਸੂਰਜ ਦੀ ਗਰਮੀ ਪੈਂਦੀ ਹੈ ਤਾਂ ਉਸ ਵਿਚੋਂ ਪਾਣੀ ਭਾਫ ਦੇ ਰੂਪ ਵਿੱਚ ਉਪਰ ਵੱਲ ਨੂੰ ਉਡਦਾ ਹੈ ਅਤੇ ਉਚੇ ਹਜ਼ਾਰਾਂ ਮੀਲ ਦੂਰ ਪਹਾੜਾਂ ਵਿੱਚ ਪਹੁੰਚ ਜਾਂਦਾ ਹੈ ਅਤੇ ਠੰਢਾ ਹੋ ਕੇ ਬਰਫ ਦੇ ਰੂਪ ਵਿੱਚ ਬਦਲ ਜਾਂਦਾ ਹੈ। ਉਪਰੰਤ ਜਦੋਂ ਮੁੜ ਆਪਣੇ ਅਸਲੀ ਰੂਪ ਵਿੱਚ ਆ ਜਾਂਦਾ ਹੈ ਤਾਂ ਉਹ ਆਪਣੇ ਮੂਲ ਸਰੋਤ ਭਾਵ ਸਮੁੰਦਰ ਵੱਲ ਨੂੰ ਹੀ ਤੁਰਦਾ ਹੈ। ਇਸੇ ਤਰ੍ਹਾਂ ਹੀ ਅੱਗ ਦਾ ਮੂਲ ਸਰੋਤ ਭਾਵ ਸਮੁੰਦਰ ਵੱਲ ਨੂੰ ਹੀ ਤੁਰਦਾ ਹੈ। ਇਸੇ ਤਰ੍ਹਾਂ ਹੀ ਅੱਗ ਦਾ ਮੂਲ ਸਰੋਤ ਸੂਰਜ ਹੈ। ਜਦੋਂ ਵੀ ਅੱਗ ਬਾਲੀ ਜਾਂਦੀ ਹੈ ਤਾਂ ਉਹ ਉਪਰ ਵੱਲ ਨੂੰ ਹੀ ਜਾਂਦੀ ਹੈ ਤਾਂ ਕਿ ਜਿਸ ਸਰੋਤ ਤੋਂ ਉਹ ਵਿਛੜੀ ਹੁੰਦੀ ਹੈ ਉਸ ਨੂੰ ਮਿਲ ਸਕੇ।

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥***

*ਆਸਾ ਮ: 3 (ਅੰਗ 441)*

ਇਸੇ ਤਰ੍ਹਾਂ ਇਨਸਾਨ ਦੀ ਰੂਹ ਵੀ ਆਪਣੇ ਮੂਲ ਭਾਵ 'ਪ੍ਰਮਾਤਮਾ' 'ਅਕਾਲ ਪੁਰਖ' ਤੋਂ ਵਿਛੜ ਕੇ ਹੀ ਇਸ ਸੰਸਾਰ ਵਿੱਚ ਜਨਮ ਧਾਰ ਕੇ ਆਈ ਹੋਈ ਹੈ। ਇਸ ਲਈ ਇਸ ਨੂੰ ਵੀ ਗੁਰਬਾਣੀ ਦੀ ਉਪਰੋਤ ਤੁਕ ਅਨੁਸਾਰ ਆਪਣੇ ਮੂਲ ਨੂੰ ਪਛਾਨਣ ਦੀ ਲੋੜ ਹੈ। ਚੁਰਾਸੀ ਲੱਖ ਜੂਨਾਂ ਵਿਚੋਂ ਮਨੁੱਖੀ ਜੂਨ ਸਭ ਜੂਨਾਂ ਦੀ ਸਿਰਤਾਜ ਹੈ।

***ਅਵਰ ਜੋਨਿ ਤੇਰੀ ਪਨਿਹਾਰੀ॥***
***ਇਸੁ ਧਰਤੀ ਮਹਿ ਤੇਰੀ ਸਿਕਦਾਰੀ॥***

ਕਿਉਂ ਜੋ ਇਸ ਜੂਨੀ ਵਿੱਚ ਇਨਸਾਨ ਨੂੰ ਇਹ ਸੋਝੀ ਹੋ ਜਾਂਦੀ ਹੈ ਕਿ ਕਿਹੜਾ ਕੰਮ ਚੰਗਾ ਤੇ ਕਿਹੜਾ ਮਾੜਾ ਹੈ। ਇਸ ਲਈ ਇਨਸਾਨੀ ਜਾਮਾ ਧਾਰ ਕੇ ਜੀਵ ਬਾਕੀ ਸੰਸਾਰ ਵਿੱਚ ਸਾਰੇ ਜੀਵਾਂ ਦਾ ਸਿਰਦਾਰ ਮੰਨਿਆ ਜਾਂਦਾ ਹੈ। ਇਸ ਨੇ ਪ੍ਰਮਾਤਮਾ ਵਲੋਂ ਦਿੱਤੀ ਬੁੱਧੀ ਦੀ ਸੁੱਚਜੀ ਵਰਤੋਂ ਕਰਨੇ ਹਰ ਜੀਵ ਨੂੰ ਆਪਣੇ ਵੱਸ ਵਿੱਚ ਕੀਤਾ ਹੋਇਆ ਹੈ। ਦਿਮਾਗ ਦੀ ਵਰਤੋਂ ਕਰਕੇ ਅਜਿਹੀਆਂ ਖੋਜਾਂ ਕੀਤੀਆਂ ਹੋਈਆਂ ਹਨ ਕਿ ਇਨਸਾਨੀ ਦਿਮਾਗ ਵੀ ਕਈ ਵਾਰ ਇਸ ਖੋਜ ਤੋਂ ਚਕਰਾ ਜਾਂਦਾ ਹੈ।

ਉਸ ਵਲੋਂ ਕੀਤੀਆਂ ਖੋਜਾਂ ਸਦਕਾ ਇਸ ਵਿੱਚ ਕਈ ਵਾਰ ਏਨਾ ਅਭਿਮਾਨ ਹੋ ਜਾਂਦਾ ਹੈ ਕਿ ਪ੍ਰਮਾਤਮਾਂ ਵਲੋਂ ਜੋ ਇਸ ਦੇ ਸਰੀਰ ਵਿੱਚ ਪੰਜ ਵਿਸ਼ੇ ਕਾਮ, ਕਰੋਧ, ਲੋਭ, ਮੋਹ ਅਤੇ ਹੰਕਾਰ ਰੂਪੀ ਵਿਕਾਰਾਂ ਦੇ ਵੱਸ ਹੋ ਕੇ ਇਥੋਂ ਤੱਕ ਹੰਕਾਰੀ ਬਣ ਜਾਂਦਾ ਹੈ ਕਿ ਜਿਸ ਅਕਾਲ ਪੁਰਖ ਨੇ ਇਸ ਨੂੰ ਪੈਦਾ ਕੀਤਾ ਹੋਇਆ ਹੈ ਉਸ ਦੀ ਹੋਂਦ ਤੇ ਵੀ ਕਿੰਤੂ ਪ੍ਰੰਤੂ ਕਰਨ ਤੋਂ ਨਹੀਂ ਝਿੱਜਕਦਾ। ਇਸ ਦਾ ਦਿਮਾਗ ਏਨਾ ਖਰਾਬ ਹੋ ਜਾਂਦਾ ਹੈ ਕਿ ਇਹ ਆਪਣੀ ਹੰਤਾ ਕਾਰਨ ਪੈਦਾ ਕਰਨ ਵਾਲੇ ਦੁਨੀਆਂ ਨੂੰ ਤਰਤੀਬ ਨਾਲ ਚਲਾਉਣ ਵਾਲੀ ਸ਼ਕਤੀ ਨੂੰ ਵੀ ਮੰਨਣ ਤੋਂ ਇਨਕਾਰ ਕਰ ਦਿੰਦਾ ਹੈ। ਜਿਸ ਦਾ ਨਤੀਜਾ ਇਸ ਨੂੰ ਕਈ ਵਾਰ ਅਜਿਹਾ ਭੁਗਤਣਾ ਪੈਂਦਾ ਹੈ ਕਿ ਇਹ ਆਪਣੇ ਕੀਤੇ ਤੇ ਪਛਤਾਉਣ ਜੋਗ ਵੀ ਨਹੀਂ ਰਹਿੰਦਾ।

ਪੁਰਾਣੇ ਸਮਿਆਂ ਵਿਚ ਜਦੋਂ ਇਨਸਾਨ ਨੇ ਏਨੀ ਤਰੱਕੀ ਨਹੀਂ ਕੀਤੀ ਹੋਈ ਸੀ, ਨਦੀਆਂ ਨੂੰ ਪਾਰ ਕਰਨ ਲਈ ਬੇੜੀਆਂ ਆਦਿ ਦੀ ਵਰਤੋਂ ਕੀਤੀ ਜਾਂਦੀ ਸੀ। ਨਦੀ ਪਾਰ ਕਰਨ ਲਈ ਬੇੜੀ ਚਲਾਉਣ ਵਾਲੇ ਮਲਾਹ ਨੂੰ ਕੁਝ ਨਾ ਕੁਝ ਦੇਣਾ ਪੈਂਦਾ ਸੀ। ਇਸ ਪ੍ਰਥਾਏ ਗੁਰੂ ਸਾਹਿਬ ਜੀ ਕਹਿੰਦੇ ਹਨ:

***ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥***
***ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥***
***ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥***
***ਛੋਡੀਲੇ ਪਾਖੰਡਾ ਨਾਮਿ ਲਈਐ ਜਾਹਿ ਤਰੰਦਾ॥1॥***

*ਸ਼ਲੋਕ ਮ: 1 (ਆਸਾ ਦੀ ਵਾਰ)*

ਮਲਾਹ ਨਦੀ ਪਾਰ ਜਾਣ ਤਾਂ ਬੇੜੀ ਵਿੱਚ ਸਵਾਰ ਬ੍ਰਹਮਣ ਤੇ ਗਊ ਆਦਿ ਤੇ ਟੈਕਸ ਲੈਂਦਾ ਹੈ ਪਰ ਘਰ ਜਾ ਕੇ ਉਸੇ ਗਊ ਦੇ ਗੋਬਰ ਨੂੰ ਘਰ ਨੂੰ ਪਵਿੱਤਰ ਕਰਨ ਲਈ ਪੋਚਾ ਲਗਾਉਂਦਾ ਹੈਂ ਬ੍ਰਾਹਮਣ ਨੂੰ ਪੂਜਦਾ ਹੈ। ਇਸੇ ਪ੍ਰਕਾਰ ਬ੍ਰਹਮਣ ਨੂੰ ਕਹਿੰਦੇ ਹਨ ਕਿ ਤੁਸੀਂ ਧੋਤੀ ਪਹਿਨਕੇ ਮੱਕੇ ਤੇ ਵਡਾ ਸਾਰਾ ਤਿਲਕ ਲਗਾ ਕੇ ਹੱਥ ਵਿੱਚ ਮਾਲਾ ਫੜ੍ਹ ਕੇ ਰਾਮ ਰਾਮ ਦਾ ਸਿਮਰਨ ਕਰਦੇ ਹੋ ਪਰ ਜੋ ਲੋਕ ਰੱਬ ਦਾ ਨਾਮ ਨਹੀਂ ਲੈਂਦੇ ਤੇ ਮਲੇਸ਼ ਹੁੰਦੇ ਹਨ ਮਾੜੇ ਕੰਮ ਕਰਕੇ ਪੈਸਾ ਕਮਾਉਂਦੇ ਹਨ ਦੇ ਘਰਾਂ ਵਿੱਚ ਜਾ ਕੇ ਪੂਜਾ ਪਾਠ ਕਰਦੇ ਹੋ ਤੇ ਉਨ੍ਹਾਂ ਪਾਸੋਂ ਧੰਨ ਪਦਾਰਥ ਪ੍ਰਾਪਤ ਕਰਦੇ ਹੋ ਇਹ ਸਾਰਾ ਪਖੰਡ ਹੈ। ਇਸ ਪਖੰਡ ਨੂੰ ਛੱਡੋ ਤੇ ਸੱਚੇ ਦਿਲ ਨਾਲ ਪ੍ਰਭੂ ਦਾ ਸਿਮਰਨ ਕਰੋ। ਜਿਸ ਨਾਲ ਭਵਸਾਗਰ ਤਰਿਆ ਜਾਣਾ ਹੈ।

***ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥***
***ਹੰਢੈ ਉਨ ਕਤਾਇਦਾ ਪੈਧਾ ਲੋੜੈ ਪਟੁ॥23॥***

*(ਸਲੋਕ ਫਰੀਦ 1379)*

ਫਰੀਦ ਸਾਹਿਬ ਇਨਸਾਨ ਦੇ ਕੰਮ ਅਤੇ ਉਸ ਵਲੋਂ ਮੰਗੀ ਜਾ ਰਹੀ ਸੇਵਾ ਫਲ ਜਿਸ ਦਾ ਕਿ ਆਪਸ ਵਿੱਚ ਮੇਲ ਨਹੀਂ ਹੈ ਬਾਰੇ ਬਹੁਤ ਹੈਰਾਨ ਹੁੰਦੇ ਹੋਏ ਕਹਿੰਦੇ ਹਨ ਕਿ ਇਨਸਾਨ ਕੰਡਿਆਂ ਵਾਲੀਆਂ ਕਿੱਕਰਾਂ ਬੀਜ ਕੇ ਉਨ੍ਹਾਂ ਦਰਖਤਾਂ ਤੋਂ ਇਹ ਆਸ ਰਖਦਾ ਹੈ ਕਿ ਇਨ੍ਹਾਂ ਉਪਰ ਵਧੀਆ ਕਿਸਮ ਦੇ ਮੇਵੇ ਲੱਗਣ ਜਾਂ ਉਨ ਤਿਆਰ ਕਰਨ ਵਾਲਾ ਕਹਿੰਦਾ ਹੈ ਕਿ ਮੈਂ ਇਸ ਨਾਲ ਵਧੀਆ ਤੇ ਮੁਲਾਇਮ ਕਿਸਮ ਦਾ ਰੇਸ਼ਮ ਪਹਿਨਾ, ਇਹ ਕਿਵੇਂ ਹੋ ਸਕਦਾ ਹੈ ? ਆਪ ਜੀ ਦਾ ਅੰਤਰੀਵ ਭਾਵ ਇਹ ਹੈ ਕਿ ਇਨਸਾਨ ਕੰਮ ਤਾਂ ਅਜਿਹੇ ਕਰਦਾ ਹੈ ਕਿ ਕਿਸੇ ਨੂੰ ਦੁੱਖ ਦੇਣ ਵਾਲੇ ਜਾਂ ਜਿਨ੍ਹਾਂ ਕੰਮਾਂ ਤੋਂ ਕੁਝ ਵੀ ਪ੍ਰਾਪਤ ਨਾ ਹੋਣ ਤੋਂ ਇਲਾਵਾ ਦੂਜਿਆਂ ਨੂੰ ਦੁੱਖ ਦਿੰਦੇ ਹਨ ਪਰ ਉਸ ਦੀ ਮੰਗ ਇਹ ਹੁੰਦੀ ਹੈ ਕਿ ਉਸ ਨੂੰ ਮਾਣ, ਵਡਿਆਈਆਂ, ਸੁੱਖ ਚੈਨ ਅਤੇ ਹਰ ਤਰ੍ਹਾਂ ਦਾ ਸੁੱਖ ਮਿਲੇ ਪਰ ਫਰੀਦ ਜੀ ਕਹਿੰਦੇ ਹਨ ਕਿ ਇਨਸਾਨ ਆਪਣੇ ਕੰਮਾਂ ਤੋਂ ਉਲਟ ਮੰਗ ਕਰਕੇ ਅਨਿਆਂ ਕਰ ਰਿਹਾ ਹੈ। ਕਿਉਂਕਿ ਇਹ ਸਰੀਰ ਧਰਤੀ ਦੀ ਨਿਆਈਂ ਹੈ ਇਸ ਵਿੱਚ ਜੇਹਾ ਕੋਈ ਬੀਜੇਗਾ ਉਸ ਨੂੰ ਉਹੋਂ ਜਿਹਾ ਹੀ ਫਲ ਪ੍ਰਾਪਤ ਹੋਵੇਗਾ।

***ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗਿ,***
***ਪ੍ਰੀਤਮ ਕੈ ਦੇਸ ਕੈਸੇ ਬਾਤਨ ਸੇ ਜਾਈਐ॥***
***ਪੂਛਤ ਹੈ ਬੈਦੁ ਖਾਤ ਔਖਧਿ ਨ ਸੰਜਮ ਸੈ,***
***ਕੈਸੇ ਮਿਟੈ ਰੋਗ ਸੁਖ ਸਹਜਿ ਸਮਾਇਐ॥***
***ਪੂਛਤਿ ਸੁਹਾਗਨਿ ਹੈ, ਕਰਮਿ ਦੁਹਾਗਨਿ कै,***
***ਰਿਦੈ ਬਿਭਚਾਰ, ਕਤ ਸਿਹਜਾ ਬੁਲਾਈਐ॥***
***ਗਾਇ ਸੁਨੈ ਆਂਖੈ ਮੀਚੈ ਪਾਈਐ ਨ ਪਰਮ ਪਦੁ,***
***ਗੁਰੂ ਉਪਦੇਸ਼ ਗਹਿ, ਜੌ ਲੌਂ ਨ ਕਮਾਈਐ॥439॥***

*(ਕਬਿਤ ਭਾ: ਗੁਰਦਾਸ ਜੀ)*

ਭਾਈ ਗੁਰਦਾਸ ਜੀ ਉਪਰੋਕਤ ਕਬਿੱਤ ਵਿੱਚ ਇਨਸਾਨ ਵਲੋਂ ਕੀਤੇ ਜਾ ਰਹੇ ਕੰਮ ਅਤੇ ਉਸ ਵਲੋਂ ਪ੍ਰਾਪਤ ਕਰਨ ਲਈ ਮੰਗੇ ਗਏ ਫਲ ਸਬੰਧੀ ਦਸਦੇ ਹਨ ਕਿ ਲੋਕ ਹਰ ਉਸ ਪੁਰਸ਼ ਨੂੰ ਜੋ ਸਾਧੂ, ਸੰਤ, ਫਕੀਰ, ਔਲੀਆ ਜਾਂ ਦਰਵੇਸ਼ ਕੋਲੋਂ ਰੱਬ ਨੂੰ ਮਿਲਣ ਦਾ ਰਸਤਾ ਹੀ ਪੁਛਦੇ ਰਹਿੰਦੇ ਹਨ ਪਰ ਰਸਤੇ ਉੱਤੇ ਉਨ੍ਹਾਂ ਵਲੋਂ ਦੱਸੀ ਗਈ ਜੁਗਤੀ ਨਾਲ ਚੱਲਦੇ ਨਹੀਂ ਸਗੋਂ ਗੱਲਾਂ ਨਾਲ ਹੀ ਅਕਾਲ ਪੁਰਖ ਪ੍ਰਮਾਤਮਾ ਪਾਸ ਪੁੱਜਣ ਦਾ ਯਤਨ ਕਰਦੇ ਹਨ ਜੋ ਕਿ ਅਸੰਭਵ ਹੁੰਦਾ ਹੈ। ਜਿਵੇਂ ਕੋਈ ਬਿਮਾਰ ਆਦਮੀ ਵੈਦ, ਹਕੀਮ, ਡਾਕਟਰ ਪਾਸੋਂ ਕੇਵਲ ਪੁੱਛ ਕੇ ਦਵਾਈ ਤਾਂ ਲੈ ਲੈਂਦਾ ਹੈ ਪਰ ਉਸ ਵਲੋਂ ਦਸੇ ਗਏ ਪ੍ਰਹੇਜ਼ ਅਨੁਸਾਰ ਠੀਕ ਸਮੇਂ ਦਵਾਈ ਨਹੀਂ ਖਾਂਦੇ ਇਸ ਲਈ ਉਨ੍ਹਾਂ ਦਾ ਰੋਗ ਕਿਵੇਂ ਮਿੱਟ ਸਕਦਾ ਹੈ ਤੇ ਸੁੱਖ ਪ੍ਰਾਪਤ ਨਹੀਂ ਹੁੰਦਾ। ਜੇਕਰ ਕੋਈ ਜੁਗਵਤੀ ਪਤੀ-ਬ੍ਰਤਾ ਇਸਤਰੀ ਨੂੰ, ਉਹ ਇਸਤਰੀ ਜਿਸ ਦੇ ਕਰਮ ਭੈੜੇ ਹਨ ਤੇ ਬਦਚਲਨ ਹੈ। ਪੁੱਛੇ ਕਿ ਪਤੀ ਪ੍ਰਮੇਸ਼ਰ ਦਾ ਪਿਆਰ ਕਿਵੇਂ ਪਾਈਦਾ ਹੈ ਤਾਂ ਉਹ ਸੁਹਾਗਨ ਇਸਤਰੀ ਜ਼ਰੂਰ ਹੀ ਇਹ ਕਹੇਗੀ ਕਿ ਪਹਿਲਾ ਆਪਣਾ ਆਚਰਣ ਠੀਕ ਕਰ ਤਾਂ ਹੀ ਪਤੀ ਦਾ ਪਿਆਰ ਪਾਇਆ ਜਾਵੇਗਾ। ਇਸੇ ਤਰ੍ਹਾਂ ਕੇਵਲ ਅੱਖਾਂ ਮੀਟ ਕੇ ਗੁਰਬਾਣੀ ਗਾਉਣ ਜਾਂ ਸੁਣਨ ਦਾ ਕੋਈ ਲਾਭ ਨਹੀਂ ਹੈ ਜੇਕਰ ਜੋ ਉਪਦੇਸ਼ ਗੁਰੂ ਸਾਹਿਬ ਨੇ ਬਾਣੀ ਵਿੱਚ ਦਿੱਤਾ ਹੈ ਉਸ ਨੂੰ ਹਿਰਦੇ ਵਿੱਚ ਧਾਰਨ ਨਹੀਂ ਕਰਦੇ। ਇਸ ਤਰ੍ਹਾਂ ਭਾਈ ਸਾਹਿਬ ਜੀ ਦੀ ਇਸ ਕਬਿੱਤ ਦਾ ਅੰਤਰੀਵ ਭਾਵ ਇਹ ਸ਼ਪੱਸ਼ਟ ਕਰਦਾ ਹੈ ਕਿ ਜੋ ਕੁਝ ਅਸੀਂ ਕਰਮ ਕਰਦੇ ਹਾਂ ਉਸ ਦਾ ਫਲ ਉਹੋ ਹੀ ਮਿਲਦਾ ਹੈ। ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਅਸੀਂ ਕਰਮ ਤਾਂ ਮਾੜੇ ਕਰਦੇ ਹਾਂ ਪਰ ਉਸ ਦਾ ਫਲ ਚੰਗਾ ਲੋੜਦੇ ਹਾ।

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤ॥***
*ਬਾਰਾ ਮਾਹ ਮਾਝ ਮ: 5 (ਅੰਗ 135)*

ਗੁਰੂ ਸਾਹਿਬ ਉਪਰੋਕਤ ਤੁਕ ਵਿੱਚ ਦਸਦੇ ਹਨ ਕਿ ਇਨਸਾਨ ਜਿਸ ਤਰ੍ਹਾਂ ਦੇ ਕੰਮ ਕਰੇਗਾ ਭਾਵ ਜੋ ਬੀਜੇਗਾ ਉਹ ਹੀ ਉਸ ਨੂੰ ਵੱਢਣਾ ਪਵੇਗਾ। ਭਾਵ ਕਿ ਜਿਸ ਤਰ੍ਹਾਂ ਦੇ ਅਸੀਂ ਕੰਮ ਕਰਾਂਗੇ ਫਲ ਵੀ ਸਾਨੂੰ ਉਸੇ ਤਰ੍ਹਾਂ ਦਾ ਹੀ ਮਿਲੇਗਾ।

*ਕਬੀਰ ਜ਼ੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲਾ॥*
*ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲ॥ 87॥*

ਅਥਵਾ

*ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ... ਖੁਦਾਇ॥*
*ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ॥200॥*
*(ਸਲੋਕ ਕਬੀਰ ਜੀ 1375)*

ਅਥਵਾ

*ਸੇਵਾ ਥੋਰੀ ਮਾਗਨੁ ਬਹੁਤਾ॥ ਮਹਲੁ ਨ ਪਾਵੈ ਕਹਤੋ ਪਹੁਤਾ॥1॥*
*ਜੋ ਪ੍ਰਿਅ ਮਾਨੈ ਤਿਨ ਕੀ ਰੀਸਾ॥*
*ਕੂੜੇ ਮੂਰਖ ਕੀ ਗਠੀਸਾ॥ ਰਹਾਉ॥*
*ਸੂਹੀ ਮਹਲਾ 5 ਘਰ 3 ਅੰਗ 738*

ਅਥਵਾ

*ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥*
*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥59॥*
*ਸਲੋਕ ਸੇਖ ਫਰੀਦ ਅੰਗ 1381*

ਕਬੀਰ ਸਾਹਿਬ ਜੀ ਉਪਰੋਕਤ ਸਲੋਕਾਂ ਵਿੱਚ ਇਨਸਾਨ ਦੇ ਕੰਮਾਂ ਵਾਰੇ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਜਿਨ੍ਹਾਂ ਕੰਮਾਂ ਨਾਲ ਦੂਸਰਿਆਂ ਨੂੰ ਦੁੱਖ ਪੁੱਜਦਾ ਹੈ ਅਜਿਹੇ ਕੰਮ ਨਹੀਂ ਕਰਨੇ ਚਾਹੀਦੇ ਕਿਉਂ ਜੋ ਅੰਤ ਵੇਲੇ ਉਸ ਸੱਚੀ ਦਰਗਾਹ ਵਿੱਚ ਜਾ ਕੇ ਸਾਰੇ ਕੀਤੇ ਹੋਏ ਕੰਮਾਂ ਦਾ ਹਿਸਾਬ ਦੇਣਾ ਪਵੇ ਗਾ। ਇਸ ਕਰਕੇ ਇਨਸਾਨ ਨੂੰ ਅਜਿਹੇ ਕੰਮ ਕਰਨੇ ਚਾਹੀਦੇ ਹਨ ਕਿ ਦਰਗਾਹ ਵਿੱਚ ਇੱਜ਼ਤ ਮਿਲੇ ਤੇ ਜਨਮ ਮਰਨ ਦਾ ਚੱਕਰ ਮਿੱਟ ਜਾਵੇ।

ਇਸੇ ਪ੍ਰਕਾਰ ਗੁਰੂ ਅਰਜਨ ਸਾਹਿਬ ਜੀ ਸੂਹੀ ਰਾਗ ਵਿੱਚ ਉਪੋਰਕਤ ਲਿਖੇ ਸ਼ਬਦ ਵਿੱਚ ਤਾੜਨਾ ਕਰਦੇ ਹਨ ਕਿ ਅਸੀਂ ਸੇਵਾ ਤਾਂ ਕਿਸੇ ਦੀ ਕਰਦੇ ਨਹੀਂ ਹਾਂ ਪਰ ਸਾਡੀਆਂ ਮੰਗਾਂ ਬਹੁਤ ਹੀ ਜ਼ਿਆਦਾ ਹੁੰਦੀਆਂ ਹਨ। ਚਾਹੀਦਾ ਤਾਂ ਸਾਨੂੰ ਇਹ ਹੈ ਕਿ ਜੋ ਉਸ ਅਕਾਲ ਪੁਰਖ ਨੂੰ ਭਾਉਂਦਾ ਹੈ ਉਹੀ ਕਰਮ ਕਰੀਏ ਪਰ ਅਸੀਂ ਝੂਠੇ ਮਨ ਦੀ ਮੱਤ ਵਿੱਚ ਲਗ ਕੇ ਮਾੜੇ ਕੰਮ ਹੀ ਕਰਦੇ ਹਾਂ ਜਿਸ ਨਾਲ ਸਾਨੂੰ ਉਸ ਦਾ ਫਲ ਵੀ ਮਾੜਾ ਹੀ ਮਿਲੇਗਾ।

ਇਸੇ ਤਰ੍ਹਾਂ ਬਾਬਾ ਫਰੀਦ ਜੀ ਵੀ ਆਪਣੇ ਸਲੋਕ ਵਿੱਚ ਪ੍ਰਾਣੀ ਨੂੰ ਕਈ ਉਦਾਹਰਣਾਂ ਦਿੰਦੇ ਹਨ। ਉਹ ਵੀ ਇਨਸਾਨ ਨੂੰ ਦੁਨੀਆਂ ਵਿੱਚ ਕੰਮ ਕਰਦਿਆਂ ਨੂੰ ਖ਼ਬਰਦਾਰ ਕਰਦੇ ਹਨ ਕਿ ਅਜਿਹੇ ਕਰਮ ਜਿਨ੍ਹਾਂ ਵਿੱਚ ਕਿਸੇ ਨੂੰ ਪਰਉਪਕਾਰ, ਭਾਈ, ਜਾਂ ਸੁੱਖ ਆਦਿ ਨਾ ਮਿਲੇ ਨਹੀਂ ਕਰਨੇ ਚਾਹੀਦੇ ਭਾਵ ਤਿਆਗ ਦੇਣੇ ਚਾਹੀਦੇ ਹਨ। ਕਹਿੰਦੇ ਹਨ ਕਿ ਵੇਖੀ ਕਿਤੇ ਅਜਿਹੇ ਕੰਮ ਕਰਦਿਆਂ ਤੇਰੀ ਜ਼ਿੰਦਗੀ ਹੀ ਖਤਮ ਨਾ ਹੋ ਜਾਵੇ ਤੇ ਤੈਨੂੰ ਸਿਮਰਨ, ਭਜਨ ਬੰਦਗੀ ਨਾ ਕਰਨ ਕਰਕੇ ਉਸ ਸੱਚੀ ਦਰਗਾਹ ਵਿੱਚ ਸ਼ਰਮਿੰਦਾ ਨਾ ਹੋਣਾ ਪਵੇ।

-----0-----

# ਦਸਤਾਰ ਮੇਰੀ ਸ਼ਾਨ

*ਸਤਨਾਮ ਕੌਰ ਮੁੰਬਈ*
*98197-93357*

ਗੁਰਬਾਣੀ ਕਲਾਸ ਦਾ ਇੱਕ ਲੜਕਾ, ਜਿਸ ਦੀ ਉਮਰ 12 ਸਾਲ ਦੀ ਸੀ, ਸਤਵੀਂ ਕਲਾਸ ਵਿੱਚ ਪੜ੍ਹਦਾ ਸੀ। ਉਸ ਨੂੰ ਬਚਪਨ ਤੋਂ ਹੀ ਦਸਤਾਰ ਬੰਨ੍ਹਣ ਦਾ ਸ਼ੌਕ ਸੀ। ਪੂਰੇ ਸਕੂਲ ਵਿੱਚ ਇਕੱਲਾ ਸਿੱਖ ਹੋਣ ਦੇ ਬਾਵਜੂਦ, ਉਹ ਰੋਜ਼ ਦਸਤਾਰ ਸਜਾ ਕੇ ਹੀ ਜਾਂਦਾ ਸੀ।

ਉਸ ਦੇ ਚੇਹਰੇ ਤੇ ਇੱਕ ਅਜੀਬ ਜਿਹੀ ਚਮਕ ਹੁੰਦੀ ਸੀ ਅਤੇ ਉਹ ਸਭ ਨੂੰ ਪਿਆਰਾ ਲਗਦਾ ਸੀ।

ਇੱਕ ਵਾਰੀ ਆਸਟ੍ਰਿਯਾ ਦੇਸ਼ ਦੀ ਟੀਮ ਡਾਕਯੂਮੇਂਟਰੀ ਫਿਲਮ ਬਨਾਉਣ ਲਈ ਉਸ ਦੇ ਸਕੂਲ ਆਈ।

ਸਿੱਖ ਬੱਚਾ ਫਿਲਮ ਲਈ ਚੁਣਿਆ ਗਿਆ।

ਸਾਇੰਸ, ਮੈਥ, ਜਨਰਲ ਨੌਲੇਜ ਦੇ ਬਹੁਤ ਸਾਰੇ ਸਵਾਲ ਉਸਨੂੰ ਪੁੱਛੇ ਗਏ। ਸਿੱਖ ਧਰਮ ਬਾਰੇ ਵੀ ਕੁਛ ਸਵਾਲ ਪੁੱਛੇ । ਸਾਰੇ ਜਵਾਬ ਟੇਪ ਕੀਤੇ ਗਏ, ਉਸ ਦੇ ਫੋਟੋ ਲਈ ਗਈ।

(ਆਖਰੀ ਸਵਾਲ) ਟੀਮ ਦੇ ਇਕ ਵਿਦਵਾਨ ਵਿਅਕਤੀ ਨੇ ਬੱਚੇ ਨੂੰ ਪੁੱਛਿਆ -

ਕਾਕਾ ਜੀ, "ਤੁਹਾਨੂੰ ਸਭ ਤੋਂ ਵੱਧ ਖੁਸ਼ੀ ਕਦੋਂ ਹੁੰਦੀ ਹੈ?"

"ਸ਼ਰਿ, (ਸਰ) ਜਦੋਂ ਮੇਰੀ ਦਸਤਾਰ ਸੋਹਣੀ ਬੱਝਦੀ ਹੈ, ਉਦੋਂ ਮੈਨੂੰ ਬਹੁਤ ਖੁਸ਼ੀ ਹੁੰਦੀ ਹੈ। **"ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥"** *(ਨਾਮਦੇਵ ਜੀ)*

----0----

# ਨੌਜਵਾਨ ਬਨਾਮ ਰਾਜਨੀਤੀ

*ਇਕਵਾਕ ਸਿੰਘ ਪੱਟੀ*
*98150-24920*

ਰਾਜ ਅਤੇ ਨੀਤੀ ਦੋ ਸ਼ਬਦਾਂ ਦੇ ਸੁਮੇਲ ਤੋਂ ਬਣਿਆ ਸ਼ਬਦ ਰਾਜਨੀਤੀ ਭਾਵ ਰਾਜ ਕਰਨ ਦੀ ਨੀਤੀ ਦਰਸਾਉਂਦਾ ਹੈ। ਨਿੱਜੀ ਜਾਂ ਸਮੂਹਿਕ ਪੱਧਰ ਤੇ ਲੋਕਾਂ ਨੂੰ ਪ੍ਰਭਾਵਿਤ ਕਰਨ ਦਾ ਸਿਧਾਂਤ ਜਾਂ ਅਮਲ ਰਾਜਨੀਤੀ ਅਖਵਾਉਂਦਾ ਹੈ। ਸਿਆਸਤ/ਰਾਜਨੀਤੀ ਲਗਭਗ ਸਮਾਜ ਦੇ ਹਰ ਪੱਧਰ ਵਿੱਚ ਵਰਤੀ ਜਾਂਦੀ ਹੈ। ਰਿਵਾਇਤੀ ਸਮਾਜ ਦੇ ਟੱਬਰ ਜਾਂ ਕਬੀਲੇ ਤੋਂ ਲੈ ਕੇ, ਸਰਕਾਰਾਂ ਚਲਾਉਣ, ਦਫਤਰਾਂ ਜਾਂ ਕੰਪਨੀਆਂ ਵਿੱਚ ਸਮੇਤ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਸੰਸਥਾਵਾਂ ਵਿੱਚ ਰਾਜਨੀਤੀ ਕਿਸੇ ਨਾ ਕਿਸੇ ਰੂਪ ਵਿੱਚ ਆਪਣਾ ਦਬਦਬਾ ਬਣਾ ਕੇ ਬੈਠੀ ਹੋਈ ਹੈ।

ਅਕਸਰ ਰਾਜਨੀਤੀ ਨੂੰ ਚੰਗੇ ਜਾਂ ਮਾੜੇ ਲਫਜ਼ਾਂ ਨਾਲ ਯਾਦ ਕੀਤਾ ਜਾਂਦਾ ਹੈ, ਪਰ ਯਾਦ ਰੱਖਣਯੋਗ ਗੱਲ ਇਹ ਹੈ ਕਿ ਰਾਜਨੀਤੀ ਤਾਂ ਉਹੀ ਹੁੰਦੀ ਹੈ, ਪਰ ਕੁੱਝ ਰਾਜਨੀਤਿਕ ਵਿਅਕਤੀਆਂ ਦੀ ਚੰਗੀ/ਮਾੜੀ ਸੋਚ ਜਾਂ ਕਰਮਾਂ ਕਰਕੇ ਰਾਜਨੀਤੀ ਚੰਗੇ ਮਾੜੇ ਹੋਣ ਦਾ ਪ੍ਰਭਾਵ ਆਪਣੇ ਉੱਤੇ ਲੈ ਲੈਂਦੀ ਹੈ। ਇਹ ਕਿਹਾ ਜਾ ਸਕਦਾ ਹੈ ਕਿ ਚੰਗੇ ਜਾਂ ਮਾੜੇ ਰਾਜਨੇਤਾ ਹੀ, ਰਾਜਨੀਤੀ ਦੇ ਚੰਗੇ/ਮਾੜੇ ਰੂਪ ਵਿੱਚ ਪ੍ਰਭਾਵਿਤ ਕਰਦੇ ਰਹਿੰਦੇ ਹਨ। ਜੇ ਅਜੋਕੇ ਦੌਰ ਦੀ ਗੱਲ ਕਰੀਏ ਤਾਂ ਨੌਜਵਾਨ ਵੀ ਕਿਤੇ ਨਾ ਕਿਤੇ ਗੁੰਮਰਾਹ ਹੋਏ ਰਾਜਨੀਤੀਕ ਪੱਖ ਤੋਂ ਜਿਆਦਾ ਗੱਲ ਨਹੀਂ ਕਰਨਾ ਚਾਹੁੰਦੇ ਅਤੇ ਇੱਥੋਂ ਤੱਕ ਕਿ ਰਾਜਨੀਤੀ ਨੂੰ ਨਫਰਤ ਨਾਲ ਵੇਖਦੇ ਹਨ, ਉਸ ਦਾ ਮੁੱਖ ਕਾਰਣ ਸਾਡੇ ਦੇਸ਼ ਦੇ ਘੜੰਮ ਚੌਧਰੀਆਂ ਵੱਲੋਂ ਰਾਜਨੀਤੀ ਨੂੰ ਆਪਣੇ ਨਿੱਜੀ ਸੁੱਖ ਸਹੂਲਤਾਂ, ਨਿੱਜੀ ਗਰਜ਼ਾਂ, ਜਾਇਜ਼ ਨਜ਼ਾਇਜ਼ ਕਾਰੋਬਾਰਾਂ ਨੂੰ ਪ੍ਰਫੁਲਿੱਤ ਕਰਨ ਲਈ ਆਪਣੀ ਗੁਲਾਮ ਬਣਾ ਕੇ ਰੱਖਿਆ ਹੋਇਆ ਹੈ।

ਪਰ ਚਾਰ ਅੱਖਰਾਂ ਦੀ ਰਾਜਨੀਤੀ ਪੂਰੇ ਦੇਸ਼ ਦੀਆਂ ਜੜ੍ਹਾਂ ਹਿਲਾ ਕੇ ਰੱਖ ਦੇਣ ਦਾ ਦਮ ਰੱਖਦੀ ਹੈ, ਜੇਕਰ ਇਸ ਦੀ ਸਹੀ ਵਰਤੋਂ ਕੀਤੀ ਜਾਵੇ ਤਾਂ ਦੇਸ਼ ਕੁੱਝ ਸਾਲਾਂ ਵਿੱਚ ਹੀ ਆਰਥਿਕ, ਸਮਾਜਿਕ ਸਮੇਤ ਹਰੇਕ ਪੱਖ ਤੋਂ ਤਰੱਕੀ ਕਰ ਸਕਦਾ ਹੈ। ਪਰ ਉਸ ਲਈ ਜ਼ਰੂਰੀ ਹੈ ਕਿ ਅਜੋਕਾ ਪੜ੍ਹਿਆ ਲਿਖਿਆ, ਅਗਾਂਹਵਧੂ ਸੋਚ ਦਾ ਮਾਲਕ ਦੇਸ਼ ਦਾ ਨੌਜਵਾਨ ਰਾਜਨੀਤੀ ਦੀ ਪਿੜ੍ਹ ਵਿੱਚ ਕਦਮ ਰੱਖਣੇ ਸ਼ੁਰੂ ਕਰ ਦੇਵੇ। ਬਿਨ੍ਹਾਂ ਸ਼ੱਕ ਸਾਫ ਸੁੱਥਰੀ ਰਾਜਨੀਤੀ ਕਰਨ ਲਈ, ਰਾਜਨੀਤੀ ਦੇ ਸ਼ਾਹ ਅਸਵਾਰ ਬਣਨਾ ਕੋਈ ਖਾਲਾ ਜੀ ਦਾ ਵਾੜਾ ਨਾ ਹੋ ਕੇ, ਇੱਕ ਬਹੁਤ ਚਨੌਤੀ ਭਰਪੂਰ ਖੇਤਰ ਹੈ ਅਤੇ ਬਿਨ੍ਹਾਂ ਸ਼ੱਕ ਰਾਜਨੀਤੀ ਵਿੱਚ ਆ ਚੁੱਕੀਆਂ ਖਰਾਬੀਆਂ ਦਾ ਵੱਡਾ ਹਿੱਸਾ ਨੌਜਵਾਨਾਂ ਦੇ ਮਨੋਬਲ ਨੂੰ ਕਮਜ਼ੋਰ ਕਰ ਸਕਦਾ ਹੈ।

ਪਰ ਇਸਦੇ ਬਾਵਜ਼ੂਦ ਜ਼ਰੂਰੀ ਹੈ ਕਿ ਮੁਲਕ ਦੀ ਵਾਗਡੋਰ ਆਪਣੇ ਹੱਥਾਂ ਵਿੱਚ ਲੈਣ ਲਈ ਨੌਜਵਾਨ ਵਿਦਿਅਰਥੀ ਅੱਗੇ ਆਉਣ ਤੇ ਇਸ ਤੋਂ ਵੀ ਜ਼ਰੂਰੀ ਹੈ ਸਕੂਲਾਂ ਕਾਲਜਾਂ ਰਾਹੀਂ ਵਿਦਿਆਰਥੀਆਂ ਵਿੱਚ ਰਾਜਨੀਤੀ ਪ੍ਰਤੀ ਹਾਂ-ਪੱਖੀ ਵਿਚਾਰ ਦ੍ਰਿੜ ਕਰਵਾਏ ਜਾਣ। ਆਖਿਰ ਵਿੱਚ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਸ਼ਬਦਾਂ ਨਾਲ ਕਲਮ ਰੋਕਦਾ ਹਾਂ: 'ਭਗਤ ਸਿੰਘ ਨੇ ਨੌਜਵਾਨਾਂ ਨੂੰ ਸੰਬੋਧਨ ਕਰਦੇ ਹੋਏ ਕਿਹਾ ਸੀ ਕਿ, ਜੇਕਰ ਬਰਾਬਰਤਾ ਦੇ ਸਮਾਜ ਦੀ ਸਥਾਪਨਾ ਕਰਨੀ ਹੈ ਤਾਂ ਕਿਰਿਆਸ਼ੀਲ ਰਾਜਨੀਤੀ ਵਿੱਚ ਕੁੱਦੋ। ਜੇਕਰ ਅਸੀ ਅਪਣੀ ਸੋਚ ਨਾ ਬਦਲੀ ਤਾਂ ਅਸੀ ਆਪਣੇ ਉਜਾੜੇ ਦਾ ਤਮਾਸ਼ਾ ਦੇਖਦੇ ਰਹਾਂਗੇ। ਅਸਲ ਵਿੱਚ ਅਜੋਕਾ ਨੌਜਵਾਨ ਵਰਗ ਰਾਹ-ਦਸੇਰੇ ਦੀ ਅਣਹੋਂਦ ਕਾਰਨ ਭਟਕ ਰਿਹਾ ਹੈ। ਨੌਜਵਾਨਾਂ ਨੂੰ ਸਿਆਸਤ ਜਾਂ ਰਾਜਨੀਤੀ ਦੇ ਸਹੀ ਅਰਥ ਸਮਝ ਕੇ ਕਿਰਿਆਸ਼ੀਲ ਅਤੇ ਉਸਾਰੂ ਰਾਜਨੀਤੀ ਲਈ ਅੱਗੇ ਜ਼ਰੂਰ ਆਉਣਾ ਪਵੇਗਾ ਤਾਂ ਜੋ ਆਵਾਮ ਅੱਗੇ ਸਾਬਿਤ ਕੀਤਾ ਜਾ ਸਕੇ ਕਿ ਸਹੀ ਅਰਥਾਂ ਵਿੱਚ ਰਾਜਨੀਤੀ ਕੀ ਹੈ?

----0----

*ਮਿਨੀ ਕਹਾਣੀ*

# 'ਕਾਰ ਤਾਂ ਹੈ ਜੀ'

*ਬਹਾਦਰ ਸਿੰਘ ਗੋਸਲ*
*98764-52223*

ਗੱਲ ਉਹਨਾਂ ਦਿਨਾਂ ਦੀ ਏ ਜਦੋਂ ਅਜੇ ਘਰਾਂ ਵਿੱਚ ਕਾਰਾਂ ਬਹੁਤ ਘੱਟ ਹੋਇਆ ਕਰਦੀਆਂ ਸਨ। ਇਕ ਪਿੰਡ ਵਿੱਚ ਇਕ ਮੱਧ-ਵਰਗੀ ਕਿਸਾਨ ਰਹਿੰਦਾ ਸੀ ਅਤੇ ਉਸਦੀ ਧੀ ਬਹੁਤ ਸੁੰਦਰ ਸੀ। ਧੀ ਸੁੰਦਰ ਹੋਣ ਕਾਰਣ ਉਸਦੀ ਧੀ ਦਾ ਰਿਸ਼ਤਾ ਇਕ ਚੰਗੇ ਉੱਚੇ ਕਿਸਾਨ ਘਰ ਵਿੱਚ ਹੋ ਗਿਆ। ਸਭ ਕੁਝ ਠੀਕ ਚਲ ਰਿਹਾ ਸੀ ਪਰ ਜਦੋਂ ਵਿਆਹ ਦੇ ਦਿਨ ਪੱਕੇ ਹੋਏ ਤਾਂ ਲੜਕੇ ਵਾਲਿਆਂ ਦਾ ਦਾਜ ਪ੍ਰਤੀ ਲਾਲਚ ਜਾਗ ਪਿਆ।

ਜਦੋਂ ਵਿਆਹ ਦੇ ਦਿਨ ਬਹੁਤ ਹੀ ਥੋੜੇ ਰਹਿ ਗਏ ਤਾਂ ਮੁੰਡੇ ਵਾਲਿਆਂ ਨੇ ਕਾਰ ਦੀ ਮੰਗ ਸ਼ੁਰੂ ਕਰ ਦਿੱਤੀ। ਹੁਣ ਗਰੀਬ ਕਿਸਾਨ ਲਈ ਬੜੀ ਮੁਸ਼ਕਲ ਦਾ ਸਮਾਂ ਆ ਗਿਆ ਸੀ। ਉਹ ਆਪਣੀ ਵਿੱਤ ਅਨੁਸਾਰ ਕਾਰ ਦੇਣ ਤੋਂ ਅਸਮਰਥ ਸੀ ਪਰ ਅੰਦਰੋਂ ਬੜਾ ਦੁੱਖੀ ਸੀ। ਉਸਨੇ ਕਿਸੇ ਨਾਲ ਗੱਲ ਨਹੀਂ ਕੀਤੀ ਸਗੋਂ ਵਿਚੋਲੇ ਰਾਂਹੀ ਮੁੰਡੇ ਵਾਲਿਆਂ ਨੂੰ ਕਹਿ ਭੇਜਿਆ ਕਿ ਵਿਆਹ ਵਿੱਚ ਕਾਰ ਮਿਲ ਜਾਵੇਗੀ, ਪਰ ਉਸਦਾ ਮਨ ਅੰਦਰੋਂ ਡਰਦਾ ਰਿਹਾ।

ਵਿਆਹ ਵਾਲੇ ਦਿਨ ਬਰਾਤ ਆਈ ਅਤੇ ਆਨੰਦ ਕਾਰਜ ਹੋਣ ਤੋਂ ਬਾਅਦ, ਦੁਪਿਹਰ ਦੀ ਰੋਟੀ ਦਾ ਸਾਰਾ ਕਾਰਜ ਬਿਲਕੁਲ ਠੀਕ ਹੋ ਗਿਆ। ਉਸ ਗਰੀਬ ਕਿਸਾਨ ਨੇ ਆਪਣੀ ਪਹੁੰਚ ਤੇ ਵੱਧ ਬਰਾਤ ਦੀ ਸੇਵਾ ਕੀਤੀ ਸੀ। ਹੁਣ ਤੀਜੇ ਪਹਿਰ ਖੱਟ ਦਾ ਸਮਾਂ ਹੋ ਗਿਆ, ਜਦੋਂ ਬਰਾਤ ਖੱਟ ਤੇ ਆਈ ਤਾਂ ਮੁੰਡੇ ਵਾਲਿਆਂ ਦੀਆਂ ਨਜ਼ਰਾਂ ਕਾਰ ਲੱਭਣ ਲੱਗੀਆ, ਪਰ ਕਾਰ ਕਿਤੇ ਨਜ਼ਰ ਨਾ ਆਵੇ ਤਾਂ ਸਭ ਪਾਸੇ ਰੋਲਾ ਜਿਹਾ ਪੈ ਗਿਆ। ਮੁੰਡੇ ਵਾਲੇ ਕਾਰ ਦੇਖਣ ਲਈ ਅੜ ਗਏ। ਗੱਲ ਵਧਦੀ ਦੇਖ ਦੋਹਾਂ ਪਾਸਿਆਂ ਦੇ ਸਿਆਣੇ ਬੰਦਿਆਂ ਨੇ ਪੰਚਾਇਤ ਬਿਠਾਈ। ਮੁੰਡੇ ਵਾਲੇ ਫਿਰ ਖੁੱਲਮ-ਖੁਲ੍ਹਾ ਕਹਿਣ ਲੱਗੇ ਕਿ ਦਾਜ ਵਿੱਚ ਕਾਰ ਤਾਂ ਹੈ ਨਹੀਂ, ਜਿਸਦੀ ਉਹ ਕਦੋ ਤੋਂ ਮੰਗ ਕਰਦੇ ਸਨ।

ਪੰਚਾਇਤ ਵਾਲਿਆਂ ਨੇ ਉਸ ਗਰੀਬ ਕਿਸਾਨ ਨੂੰ ਕਾਰ ਵਾਰੇ ਪੁੱਛਿਆ ਤਾਂ ਉਸਨੇ ਦੁੱਖੀ ਮਨ ਨਾਲ ਕਿਹਾ, "ਕਾਰ ਤਾਂ ਹੈ ਜੀ।" ਕਾਰ ਦਾਜ ਦੇ ਬਾਕੀ ਸਮਾਨ ਦੇ ਨਾਲ ਹੀ ਹੈ। ਮੁੰਡੇ ਵਾਲਿਆਂ ਫਿਰ ਕਿਹਾ, "ਕਿ ਕਾਰ ਨਹੀਂ ਇਹ ਝੂਠ ਬੋਲਦਾ ਏ।", ਤਾਂ ਉਸ ਗਰੀਬ ਕਿਸਾਨ ਨੇ ਪੰਚਾਇਤ ਵਾਲਿਆਂ ਨੂੰ ਨਾਲ ਲਿਆ ਅਤੇ ਦਾਜ ਦੇ ਸਮਾਨ ਦੇ ਵਿਚ ਪਈ ਇਕ ਟੌਕਰੀ ਵਿੱਚੋਂ ਲਾਲ ਰੰਗ ਦੀ ਛੋਟੀ ਖਿਡੌਣਾ ਕਾਰ ਕੱਢ ਕੇ ਕਿਹਾ, ਆਂਹ! ਦੇਖੋ ਜੀ ਕਾਰ", ਸਭ ਹੈਰਾਨ ਹੋਏ ਮੁੰਡੇ ਵਾਲੇ ਕਹਿਣ ਇਹ ਕਾਰ ਨਹੀਂ। ਪਰ ਉਹ ਗਰੀਬ ਕਿਸਾਨ ਆਪਣੀ ਜਿੱਦ ਤੇ ਅੜ ਗਿਆ ਅਤੇ ਕਿਹਾ, "ਪੰਚਇਤ ਦਾ ਕੋਈ ਵੀ ਸਿਆਣਾ ਆਦਮੀ ਕਹੇ ਕਿ ਇਹ ਕਾਰ ਨਹੀਂ"। ਸਭ ਚੁੱਪ ਕਰ ਗਏ ਉਸ ਲੜਕੀ ਵਾਲੇ ਨੇ ਫਿਰ ਜ਼ੋਰ ਦੇ ਕੇ ਕ੍ਹਿਹਾ, "ਲੜਕੇ ਵਾਲਿਆਂ ਨੇ ਲਾਲਚ ਵਸ ਕਾਰ ਦੀ ਮੰਗ ਕੀਤੀ ਹੈ ਅਤੇ ਮੈਂ ਵੀ ਮਜ਼ਬੂਰੀ ਵਿੱਚ ਕਾਰ ਦੇਣ ਦਾ ਵਾਅਦਾ ਕੀਤਾ ਸੀ ਪਰ ਇਹ ਨਹੀਂ ਸੀ ਮੰਨਿਆ ਕਿ ਕਾਰ ਕਿਹੋ ਜਿਹੀ ਹੋਵੇਗੀ।"

ਹੁਣ ਪੰਚਾਇਤ ਵਾਲਿਆਂ ਵੀ ਮੁੰਡੇ ਵਾਲਿਆਂ ਨੂੰ ਫਟਕਾਰਾਂ ਪਾਈਆਂ ਅਤੇ ਉਹਨਾਂ ਦੇ ਹੀ ਕੁਝ ਸਿਆਣੇ ਰਿਸ਼ਤੇਦਾਰਾਂ ਨੇ ਸਮਝਾਇਆ, " ਇਹ ਗਰੀਬ ਕਿਸਾਨ ਤੁਹਾਨੂੰ ਕਿੰਨੀ ਸੁੰਦਰ ਆਪਣੀ ਧੀ ਦੇ ਰਿਹਾ ਏ ਜੋ ਇਸਦੇ ਜਿੱਗਰ ਦਾ ਟੁੱਟੜਾ ਏ, ਇਹ ਤਾਂ ਅਨੇਕਾਂ ਕਾਰਾਂ ਤੋਂ ਕੀਮਤੀ ਧੀ ਸਿਆਣੀ ਏ, ਇਸ ਨੂੰ ਆਪਣੇ ਘਰ ਲੈ ਚਲੋ ਅਤੇ ਪਰਿਵਾਰ ਵਿੱਚ ਸੁੱਖ ਪਾਓ"। ਹੁਣ ਮੁੰਡੇ ਵਾਲਿਆਂ ਦੇ ਦਿਮਾਗ ਵਿੱਚੋਂ ਵੀ ਦਾਜ ਦਾ ਭੂਤ ਨਿਕਲ ਚੁੱਕਿਆ ਸੀ।

—0—

*ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਵਿਸ਼ੇਸ਼*

# ਵਿਅੰਗ ਚੌਕੇ

*ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

### ❀ ਘਸਿਆ ਰੁਪਈਆ ❀

ਜਾਹ ਬੁੱਢਿਆ ! ਤੈਨੂੰ ਨਹੀਂ ਅਕਲ ਭੋਰਾ
ਮਿਹਣੇ ਮਾਰ ਜੁਆਨੀ ਇਹ ਆਖਦੀ ਏ।
ਭਲੇ ਮਾਣਸਾ ! ਪੱਤ ਬਚਾ ਆਪਣੀ,
ਭੂਤਰ ਗਈ ਸ਼ੈਤਾਨੀ ਇਹ ਆਖਦੀ ਏ।
ਮੂਰਖ ਲੋਕ ਨੇ ਸੁਖ ਦੀ ਨੀਂਦ ਸੌਂਦੇ,
ਕਿਸੇ ਸ਼ਾਇਰ ਦੀ ਕਾਨੀ ਇਹ ਆਖਦੀ ਏ।
ਜੇ ਤੂੰ ਹੈਂ ਰੁਪਈਆ, ਤਾਂ ਘਸ ਗਿਆ ਏਂ
ਉਹਨੂੰ ਨਵੀਂ ਚਵਾਨੀ ਇਹ ਆਖਦੀ ਏ।

----- 0 -----

### ❀ ਹਾਸੇ ਦੀ ਲੋੜ ❀

ਸਾਰੀ ਜ਼ਿੰਦਗੀ ਆਦਮੀ ਰਹੇ ਰੋਂਦਾ,
ਕਿਤੇ ਭੁੱਲ ਭੁਲੇਖੇ ਹੀ ਹੱਸਦਾ ਏ।
ਸਾਜ਼ ਟੁੱਟ ਜਾਏ, ਰਾਗ ਨਿਕਲੇ ਨਾ
ਤਾਰਾਂ ਇਹਦੀਆਂ ਇਸ ਤਰ੍ਹਾਂ ਕੱਸਦਾ ਏ।
ਖਾਏ ਠੋਕਰਾਂ ਥਾਂ-ਥਾਂ ਭਟਕਦਾ ਏ,
ਮਾਰੂਥਲ 'ਚ ਮਿਰਗ ਜਿਉਂ ਨੱਸਦਾ ਏ।
ਬੋਲ 'ਕੈਲਵੀ' ਸੱਚ ਛੁਪਾ ਨਾਹੀਂ
ਜਿਹੜਾ ਹੱਸਦਾ ਏ ਉਹੀ ਵੱਸਦਾ ਏ।

----- 0 -----

### ❀ ਵਿਉਂਤਬੰਦੀ ❀

ਕਿਧਰੇ ਨਜ਼ਰ ਨਾ ਆਵੇ ਵਿਉਂਤ ਬੰਦੀ
ਮੱਚੀ ਹਰ ਥਾਂ ਦਿੱਸੇ ਘੜਮਸ ਯਾਰੋ !
ਜਣੇ ਖਣੇ ਦਾ ਘਰ ਦਾ ਰਾਜ ਏਥੇ,
ਪੁੱਤ ਬਾਪ ਦੇ ਰਿਹਾ ਨਾ ਵੱਸ ਯਾਰੋ!!
ਕਿਉਂ ਸੋਚੀਏ ਏਸ ਮਸ਼ੀਨਰੀ ਨੂੰ
ਆਊ ਰੱਬ ਤੇ ਆਪੇ ਲਊ ਕੱਸ ਯਾਰੋ !
ਚੰਗਾ ਤੁਸਾਂ ਮਕੈਨਿਕ ਇਹ ਭਾਲਿਆ ਹੈ !!
ਪਾਈ 'ਕੈਲਵੀ' ਕੈਸਨੇ ਦੱਸ ਯਾਰੋ ?

----- 0 -----

### ❀ ਸਿੰਗ ਫਸਾਉਣ ਨੂੰ ਜੀ ਕਰਦਾ ❀

ਜੇਠ ਹਾੜ੍ਹ ਵਿੱਚ ਬੰਦੇ ਨੂੰ ਆਏ ਮੁੜਕਾ
ਓਦੋਂ ਬੜਾ ਹੀ ਨ੍ਹਾਉਣ ਨੂੰ ਜੀ ਕਰਦਾ।
ਮਨ ਵਿੱਚ ਜੇ ਖੁਸ਼ੀ ਦੀ ਲਹਿਰ ਉੱਠੇ,
ਫੇਰ ਨੱਚਣ ਤੇ ਗਾਉਣ ਨੂੰ ਜੀ ਕਰਦਾ।
ਭੰਨਿਆ, ਥੱਕਿਆ ਸਫਰ ਉਨੀਂਦਰੇ ਦਾ
ਬੰਦਾ ਹੋਵੇ ਤਾਂ ਸੌਣ ਨੂੰ ਜੀ ਕਰਦਾ।
ਜੀਹਨੂੰ 'ਕੈਲਵੀ' ਕੋਈ ਨਾ ਕੰਮ ਹੁੰਦਾ,
ਉਹਦਾ ਸਿੰਗ ਫਸਾਉਣ ਨੂੰ ਜੀ ਕਰਦਾ।

----- 0 -----

### ❀ ਜੇ ਕਦੇ ਹੱਸੀਏ ਨਾ ❀

ਭਲੇ ਮਾਣਸਾਂ ਵਿੱਚ ਰਹਾਇਸ਼ ਚੰਗੀ,
ਕਦੇ ਵਿੱਚ ਚੰਡਾਲਾਂ ਦੇ ਵੱਸੀਏ ਨਾ।
ਐਰੇ ਗੈਰੇ ਦੇ ਨਾਲ ਸਲਾਹ ਮਾੜੀ,
ਭੇਤ ਦਿਲ ਦਾ ਵੈਰੀ ਨੂੰ ਦੱਸੀਏ ਨਾ।
ਆਖਰ ਦੋਸਤੋ ਮੰਜਾ ਵੀ ਹੋਏ ਢਿੱਲਾ,
ਉਹਦੀ ਦੌਣ ਨੂੰ ਜੇਕਰਾਂ ਕੱਸੀਏ ਨਾ।
ਇਹੋ ਜ਼ਿੰਦਗੀ 'ਕੈਲਵੀ' ਨਰਕ ਬਣਦੀ,
ਰੋਂਦੇ ਰਹੀਏ, ਜੇ ਕਦੇ ਵੀ ਹੱਸੀਏ ਨਾ।

----- 0 -----

# ਕਾਵਿ ਵਿਅੰਗ

ਰਮੇਸ਼ ਬੱਗਾ ਚੋਹਲਾ
94631-32719

### ਘਬਰਾਹਟ

ਜਿਹੜਾ ਪੜ੍ਹਾਈ ਤੋਂ ਰਿਹਾ ਬੇਮੁੱਖ ਹੋ ਕੇ,
ਵਿਚ ਪੇਪਰਾਂ ਹੋਣੀ ਘਬਰਾਹਟ ਉਸ ਨੂੰ।
ਪਾਈ ਨਾਲ ਕਿਤਾਬਾਂ ਨਾ ਸਾਂਝ ਜਿਸ ਨੇ,
ਬਣੀ ਰਹੇਗੀ ਗਿਆਨ ਦੀ ਘਾਟ ਉਸ ਨੂੰ।
ਪੁੱਟਦਾ ਰਿਹਾ ਪਿਛਾਂਹ ਨੂੰ ਕਦਮ ਜਿਹੜਾ,
ਔਖੀ ਹੋਵੇਗੀ ਮੁਕਾਵਣੀ ਵਾਟ ਉਸ ਨੂੰ।
ਇੱਧਰ ਉੱਧਰ ਨੂੰ ਝਾਕਦਾ ਫਿਰੇ 'ਚੋਹਲਾ',
ਬੁਝੀ ਲੱਗਦੀ ਅਕਲ ਦੀ ਲਾਟ ਉਸ ਨੂੰ।

----- 0 -----

### ਐਗਜ਼ਾਮ

ਧੀਦੋ ਰਾਂਝੇ ਨੂੰ ਆਖਦੀ ਹੀਰ ਜੱਟੀ,
ਤਸੱਲੀਬਖ਼ਸ਼ ਨਹੀਂ ਹੋਇਆ ਐਗਜ਼ਾਮ ਮੇਰਾ।
ਡਰ ਲੱਗਦਾ ਹੈ ਕਿਤੇ ਨਾ ਆ ਜਾਵੇ,
ਫੇਲ੍ਹ ਵਿਦਿਆਰਥੀਆਂ ਦੇ ਵਿਚ ਨਾਮ ਮੇਰਾ।
ਦਿਨ ਰਾਤ ਦਿਮਾਗ 'ਤੇ ਰਹੇ ਟੈਨਸ਼ਨ,
ਘੱਟ ਗਿਆ ਖ਼ੂਨ ਹੈ ਚਾਰ ਗਰਾਮ ਮੇਰਾ।
ਹੋ ਜਾਵੇ ਟੈੱਨ ਵਿਚ ਟੂ ਪਲੱਸ 'ਚੋਹਲਾ',
ਕਰਦੇ ਪੁਖ਼ਤਾ ਕੋਈ ਇੰਤਜ਼ਾਮ ਮੇਰਾ।

----- 0 -----

### ਠੂਠ

ਨਿੰਦਿਆ ਚੁਗਲੀ ਦਾ ਹੋਇਆ ਬੋਲਬਾਲਾ,
ਗੱਲ ਗੱਲ 'ਤੇ ਬੋਲਦੇ ਝੂਠ ਲੋਕੀ।
ਧੱਕੇ ਨਾਲ ਰਲਾਉਣ ਦੀ ਕਰਨ ਕੋਸ਼ਿਸ਼,
ਵਿਚ ਭੇਡਾਂ ਦੇ ਆਪਣਾ ਊਠ ਲੋਕੀ।
ਦਿੰਦੇ ਦੂਜਿਆਂ ਤਾਂਈ ਉਪਦੇਸ਼ ਸੁੱਚਾ,
ਆਪ ਛੱਕ ਕੇ ਜਗਤ ਦੀ ਜੂਠ ਲੋਕੀ।
ਵਿਰਲੇ ਪਾਉਣ ਫ਼ਕੀਰ ਨੂੰ ਖ਼ੈਰ'ਚੋਹਲਾ',
ਖਾਲੀ ਮੋੜਦੇ ਬਹੁਤੇ ਨੇ ਠੂਠ ਲੋਕੀ।

----- 0 -----

### ਪੇਪਰ

ਹੀਰ ਆਖਦੀ ਰਾਂਝਿਆ ਸੁਣ ਮੇਰੀ,
ਪੇਪਰ ਅੰਗਰੇਜ਼ੀ ਦਾ ਹੋਇਆ ਖ਼ਰਾਬ ਮੀਆਂ।
ਬਾਕੀ ਦਿਆਂ ਤੋਂ ਵੀ ਨਹੀਂ ਹੈ ਆਸ ਕੋਈ,
ਦੇਖ ਲਿਆ ਲਗਾ ਕੇ ਹਿਸਾਬ ਮੀਆਂ।
ਐਮ.ਬੀ.ਡੀ 'ਚ ਦੇਖਦੀ ਰਹੀ ਫ਼ਿਲਮਾਂ,
ਦੇਖੀ ਖੋਲ੍ਹ ਕੇ ਨਹੀਂ ਕਦੇ ਕਿਤਾਬ ਮੀਆਂ।
ਵੱਲ ਖੇੜਿਆਂ ਦੇਣਗੇ ਤੋਰ 'ਚੋਹਲਾ',
ਹੋਈ ਐਂਤਕੀ ਵੀ ਜੇ ਨਾ ਕਾਮਯਾਬ ਮੀਆਂ।

----- 0 -----

### ਕਲੇਸ਼

ਬੋਰਡ ਆਖਦਾ ਨਕਲ ਨੂੰ ਠੱਲ੍ਹ ਪਾਉਣੀ,
ਚੱਲਣ ਨਕਲੀਆਂ ਦੀ ਦੇਣੀ ਨਾ ਪੇਸ਼ ਕੋਈ।
ਪ੍ਰੀਖਿਆ ਭਵਨਾਂ 'ਤੇ ਰੱਖਣੀ ਅੱਖ ਪੂਰੀ,
ਹੋਣ ਦਿਆਂਗੇ ਨਹੀਂ ਗ਼ਲਤ ਪ੍ਰਵੇਸ਼ ਕੋਈ।
ਖੰਭ ਬਖ਼ਸ਼ ਦਿੱਤੇ ਉੱਡਣਿਆਂ ਦਸਤਿਆਂ ਨੂੰ,
ਪਹੁੰਚ ਜਾਣਗੇ ਉਹ ਜਿਥੇ ਕਲੇਸ਼ ਕੋਈ।
ਆਪਣੀ ਕੀਤੀ ਨੂੰ ਭੁਗਤਣਾ ਪਊ 'ਚੋਹਲਾ',
ਹੋਵੇ 'ਬੱਗਾ' ਤੇ ਚਾਹੇ 'ਰਮੇਸ਼' ਕੋਈ।

----- 0 -----

*ਕਾਵਿ-ਕਿਆਰੀ*

# ਸਿੱਖਾ ਲਾਜ ਨਾ ਸਿੱਖੀ ਨੂੰ ਲਾ

*ਚਮਕ ਸੁਰਜੀਤ ਫਿਰੋਜ਼ਪੁਰੀ*
*9855525192*

ਪੱਛਮ ਦੀ ਸਭਿਅਤਾ ਤੋਂ ਵਿਰਸਾ ਅਮੀਰ ਤੇਰਾ
ਪੜ੍ਹ ਇਤਿਹਾਸ ਹੈ ਗਵਾਹ।
ਗੁਰੂ ਵਾਲਾ ਬਣ ਤੇਰਾ ਵਿਰਸਾ ਮਹਾਨ ਬਹੁਤ
ਸਿੱਖਾ ਲਾਜ ਨ ਸਿੱਖੀ ਨੂੰ ਲਾਅ।
ਕੇਸਾਂ ਨੂੰ ਕਟਾਈ ਫਿਰੇਂ ਉਂਝ ਅਖਵਾਂਏ ਸਿੰਘ
ਟੋਪੀ ਪੱਟਕੇ ਤੇ ਸਜਾਂਵੇ ਸ਼ਾਨ ਨਾਲ
ਖਾਨਾਂ ਏਂ ਮੀਟ ਤੇ ਸ਼ਰਾਬ ਨਿੱਤ ਪੀਨਾ ਏ
ਜਾਤ ਗੋਤ ਨਾਂ ਮਗਰ ਲਿਖੇਂ ਮਾਨ ਨਾਲ
ਕੁਤੱਰੀ ਹੋਈ ਦਾੜੀ ਉੱਤੇ ਫੱਬਦੀ ਨਹੀਂ ਪੱਗ ਤੇਰੇ
ਕੇਸ ਰੱਖ ਤੇ ਸਰਦਾਰ ਤੂੰ ਕਹਾਅ।
ਬਾਜਾਂ ਵਾਲੇ ਸ਼ਕਤੀ ਨੂੰ ਦਿੱਤਾਂ ਪੰਚਾਇਤ ਹੱਥ
ਸ਼ਕਤੀ ਦਾ ਸੋਮਾ ਹੁੰਦੇ ਲੋਕ ਨੇ।
ਜ਼ਾਲਮਾਂ ਖਿਲਾਫ ਹੁਣ ਸ਼ਕਤੀ ਨਹੀਂ ਜੂਝਦੀ ਇਹ
ਤਾਹੀਓਂ ਜ਼ੁਲਮ ਹੁੰਦੇ ਬੇ-ਰੋਕ ਨੇ
ਅੱਜ ਕਲ ਸ਼ਕਤੀ ਇਹ ਪੰਥ ਜਿਨੂੰ ਸੌਂਪਦਾ ਏ
ਉਹੀਓ ਪੰਥ ਦੇਂਦਾ ਦਾਅ ਉੱਤੇ ਲਾਅ।
ਜਾਗ ਸਿੱਖਾ ਹੋਇਆ ਫਿਰੇਂ ਮਨਮੁੱਖ
ਮੂੰਹ ਸਿਰ ਵਸਮਾ ਲਾ ਰੰਗਦਾ।
ਗੁਰੂ ਗ੍ਰੰਥ ਸਾਹਿਬ ਜੀ ਗੁਰੂ ਤਾਂਈ ਭੁੱਲਕੇ
ਦੇਹਧਾਰੀਆਂ ਤੋਂ ਮੁਰਾਦਾਂ ਫਿਰੇਂ ਮੰਗਦਾ।
ਧੂਫ ਧਖਾਵੈ ਨਿੱਤ ਫੋਟੋਆਂ ਨੂੰ ਅੱਗੇ ਰੱਖ
ਬੁੱਤ ਪੂਜਾ ਵਾਲੇ ਪੈ ਗਿਆਂ ਏਂ ਰਾਹ....
ਹਰ ਪਿੰਡ ਵਿੱਚ ਹੋਵੇ ਗੁਰੂਦੁਆਰਾ ਇਕ
ਜਿੱਥੇ ਸੰਗਤ ਵਿੱਚ ਸਾਰੇ ਰਲ ਬਹਿਣ ਜੀ।
ਨੇਕੀ ਸੇਵਾ ਪਰਉਪਕਾਰ ਤਉ ਸ਼ਾਂਤੀ ਵਾਲੀ
ਅਮਨ ਦੀ ਗੱਲ ਕਰ ਪਿਆਰ ਨਾਲ ਰਹਿਣ ਜੀ
ਮਾਨਸ ਕੀ ਜਾਤ ਸਭੈ ਏਕੋ ਪਹਿਚਾਨ ਬੋ
ਵਾਲਾ ਨਾਹਰਾ ਤੂੰ ਹਮੇਸ਼ਾ ਇਹੋਈ ਲਾਅ...
ਅਕਾਲ ਤਖਤ ਹੁਕਮਨਾਮਾ ਜਾਰੀ ਕਰੇ ਖਾਲਸਾ ਜੀ
ਹਰ ਜਾਤ ਕਰੇ ਆਪਸ 'ਚ ਵਿਆਹ
ਕਰੇ ਇਨਕਾਰ ਜਿਹੜਾ ਚੱਲੇ ਨਾ ਅਸੂਲਾਂ ਉੱਤੇ
ਲਾਈ ਜਾਵੇ ਉਹਨੂੰ ਤਨਖਾਹ।
ਛੱਡ ਕੇ ਜਗੀਰੂ ਸੋਚ ਕਿਰਤੀ ਨੂੰ ਲੁੱਟ ਨਾ
ਤੂੰ ਦਸਵੰਧ ਕੱਢਕੇ ਲੰਗਰ ਵਿੱਚ ਪਾ
ਲਾਲੋਆਂ ਦੇ ਘਰ ਪਾਠੀ ਸਿੱਧੇ ਮੂੰਹ ਨਾ ਪਾਠ ਕਰਨ
ਭਾਗੋਆਂ ਦੇ ਜਾਣ ਭੱਜ ਭੱਜ ਕੇ।
ਕੀਰਤਨੀਏ ਵੀ ਅੱਜ ਕਲ ਸੇਵਾ ਭਾਵ ਭੁੱਲ ਬੈਠੇ।
ਮੰਗਣ ਰੁਪਈਏ ਮੂੰਹ ਅੱਡਕੇ।
ਸ਼ਤਾਬਦੀਆਂ ਦੇ ਜਸ਼ਨ ਮਨਾਉਣ ਦਾ ਕੀ ਫਾਇਦਾ
ਚਮਕ ਸਿੱਖੀ ਸਿਧਾਂਤ ਗਏ ਜੇ ਭੁੱਲ ਤੇ ਭੁੱਲਾ
ਸਿੱਖਾ ਲਾਜ ਨਾ ਸਿੱਖੀ ਨੂੰ ਲਾਅ।

---0---

**ਪੰਥ ਰਤਨ ਭਾਈ ਦਿੱਤ ਸਿੰਘ ਜੀ ਗਿਆਨੀ ਦੇ ਜੀਵਨ 'ਤੇ ਅਧਾਰਤ ਇੱਕ ਡਾਕੂਮੈਂਟਰੀ ਫਿਲਮ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਵਲੋਂ ਤਿਆਰ ਕੀਤੀ ਜਾ ਰਹੀ ਹੈ। ਸਮੂਹ ਪਾਠਕਾਂ ਅਤੇ ਸਹਿਯੋਗੀਆਂ ਨੂੰ ਇਸ ਫਿਲਮ ਲਈ ਵੱਧ ਤੋਂ ਵੱਧ ਮਾਇਕ ਮੱਦਦ ਕਰਨ ਲਈ ਬੇਨਤੀ ਕੀਤੀ ਜਾਂਦੀ ਹੈ ਜੀ।**

# ਆ ਨੀ ਵਿਸਾਖੀਏ

*ਗੁਰਦੀਸ਼ ਕੌਰ ਗਰੇਵਾਲ*
*403-404-1450 ਕੈਲਗਰੀ*

ਆ ਨੀ ਵਿਸਾਖੀਏ, ਤੂੰ ਆ ਨੀ ਵਿਸਾਖੀਏ।
ਸੁਨੇਹਾ ਦਸ਼ਮੇਸ਼ ਦਾ, ਸੁਣਾ ਨੀ ਵਿਸਾਖੀਏ।

ਪੰਜੇ ਨੇ ਪਿਆਰੇ ਵਿੱਚੋਂ, ਵੱਖ ਵੱਖ ਜਾਤਾਂ ਦੇ।
ਗੋਬਿੰਦ ਚਲਾਏ ਦੇਖੋ, ਰਾਜ ਪੰਚਾਇਤਾਂ ਦੇ।
ਜਾਤ ਪਾਤ ਭੇਦ ਨੂੰ, ਮਿਟਾ ਨੀ ਵਿਸਾਖੀਏ। ਆ.......

ਆਪੇ ਗੁਰੂ ਆਪੇ ਹੀ ਉਹ, ਬਣ ਬੈਠਾ ਚੇਲਾ ਏ।
ਗੁਰੂ ਅਤੇ ਚੇਲੇ ਵਿੱਚ, ਰਿਹਾ ਨਾ ਝਮੇਲਾ ਏ।
ਏਹੋ ਜਿਹਾ ਸਭ ਨੂੰ, ਬਣਾ ਨੀ ਵਿਸਾਖੀਏ। ਆ.......

ਸੀਸ ਭੇਟ ਕਰ ਜਿਹਨਾਂ, ਆਪਾ ਏ ਮਿਟਾ ਲਿਆ।
ਸਿੰਘ ਸਜ ਇੱਕ ਇੱਕ, ਲੱਖਾਂ ਨੂੰ ਮੁਕਾ ਲਿਆ।
ਮੁੜ ਓਹੀ ਸ਼ਕਤੀ, ਜਗਾ ਨੀ ਵਿਸਾਖੀਏ। ਆ........

ਗੋਬਿੰਦ ਗੁਲਾਮੀ ਵਾਲਾ, ਜੂਲਾ ਗਲੋਂ ਲਾਹ ਗਿਆ।
ਸੁੱਤੀ ਹੋਈ ਕੌਮ ਨੂੰ, ਝੰਜੋੜ ਕੇ ਜਗਾ ਗਿਆ।
ਆਜ਼ਾਦੀ ਦਾ ਸੁਨੇਹਾ ਕੋਈ, ਲਿਆ ਨੀ ਵਿਸਾਖੀਏ। ਆ.........

ਸਿੰਘ ਸਜ ਗੁਰੂ ਦੀਆਂ, ਖੁਸ਼ੀਆਂ ਨੂੰ ਮਾਣੀਏਂ।
ਬਾਣੀ ਅਤੇ ਬਾਣੇ ਦੀ, ਕਦਰ 'ਦੀਸ਼' ਜਾਣੀਏਂ।
ਆ ਕੇ 'ਪਾਹੁਲ ਖੰਡੇ', ਵਰਤਾ ਨੀ ਵਿਸਾਖੀਏ। ਆ.......

----0----

# ਇੰਕਲਾਬ !!

*ਗੁਰਮੀਤ ਸਿੰਘ ਬਰਸਾਲ*

ਜੂਝਣ ਵਾਸਤੇ ਐਵੇਂ ਤੇ ਪਰਜਾ ਤਿਆਰ ਨਹੀਂ ਹੁੰਦੀ ।
ਬਾਝੋਂ ਠੇਲਿਆਂ ਬੇੜੀ ਵੀ ਕਦੇ ਪਾਰ ਨਹੀਂ ਹੁੰਦੀ ॥
ਨਿਰੰਤਰ ਤੋਰ ਹੀ ਤਾਂ ਜਿੱਤ ਦਾ ਆਧਾਰ ਬਣਦੀ ਹੈ,
ਇੰਕਲਾਬ ਦੇ ਲਈ ਕੋਈ ਪੜਾਵੀ ਠਾਹਰ ਨਹੀਂ ਹੁੰਦੀ ॥
ਪਰਾਂ ਨੂੰ ਛੰਡਣਾ ਉਡਾਨ ਵੱਲ ਵਧੀਆ ਇਸ਼ਾਰਾ ਹੈ,
ਹਾਰੀ ਜੰਗ ਵੀ ਬਦਲਾਵ ਲਈ ਬੇਕਾਰ ਨਹੀਂ ਹੁੰਦੀ ॥
ਹੱਕ, ਸੱਚ, ਇਨਸਾਫ ਲਈ ਜੋ ਜੰਗ ਲੜਦੇ ਨੇ,
ਵਕਤੀ ਜਿੱਤ ਹਾਰ ਉਨ੍ਹਾਂ ਲਈ ਕੋਈ ਮਾਰ ਨਹੀਂ ਹੁੰਦੀ ॥
ਹਾਰੀ ਜੰਗ ਦਾ ਘੋਖਣ ਵੀ ਜੇਕਰ ਸਬਕ ਬਣ ਜਾਵੇ,
ਮਿਥੀਆਂ ਮੰਜਲਾਂ ਦੀ ਜਿੱਤ, ਹੱਥੋਂ ਬਾਹਰ ਨਹੀਂ ਹੁੰਦੀ ॥
ਕਿਧਰੇ ਜਿੱਤਕੇ ਵੀ ਹਾਰਿਆਂ ਦੇ ਵਾਂਗ ਰਹਿੰਦੇ ਨੇ,
ਕਿਧਰੇ ਹਾਰਕੇ ਵੀ ਹਾਰ ਇਜ਼ਹਾਰ ਨਹੀਂ ਹੁੰਦੀ ॥
ਕਿੰਨਾ ਹਾਰਿਆ ਇਹ ਸਾਰਿਆਂ ਨੂੰ ਨਜਰ ਆਉਂਦਾ ਏ,
ਕਿੰਨਾਂ ਜਿੱਤਿਆ ਇਹ ਸਾਰਿਆਂ ਨੂੰ ਸਾਰ ਨਹੀਂ ਹੁੰਦੀ ॥
ਭੁੰਜੇ ਡਿੱਗਣੋਂ ਡਰਕੇ ਨੇ ਜਿੱਥੇ ਰੀਂਗਦੇ ਲੋਕੀਂ,
ਉੱਥੇ ਦੌੜਨੇ ਦੀ ਤਾਕ ਅਸਰਦਾਰ ਨਹੀਂ ਹੁੰਦੀ ॥
ਕਿਸੇ ਦੀ ਲੀਕ ਢਾਵਣ ਤੋਂ ਜੋ ਕਰਦਾ ਆਪਣੀ ਵੱਡੀ,
ਉਹਨੂੰ ਰੋਕਣੇ ਵਾਲੀ ਕਿਤੇ ਅਟਕਾਰ ਨਹੀਂ ਹੁੰਦੀ ॥
ਸੰਘਰਸ਼ ਛੱਡ ਜਾਣਾ ਹੀ ਅਸਲ ਵਿੱਚ ਹਾਰ ਜਾਣਾ ਹੈ,
ਜਦੋਂ ਤੱਕ ਹੌਸਲਾ ਬਾਕੀ ਤਦੋਂ ਤੱਕ ਹਾਰ ਨਹੀਂ ਹੁੰਦੀ ॥
ਗੁਰਮੀਤ ਸਿੰਘ 'ਬਰਸਾਲ' (ਕੈਲੇਫੋਰਨੀਆ)

----0----

# ਮੈ ਖੰਨਿਓ ਤਿਖੀ ਹਾਂ

ਪ੍ਰਿ: ਨਸੀਬ ਸਿੰਘ ਸੇਵਕ
9465216530

ਮੈਂ ਵਾਲਿਓ ਨਿੱਕੀ ਹਾਂ
ਮੈਂ ਹੀ ਸਿੱਖੀ ਹਾਂ
ਭੁੱਲ ਨਹੀਂ ਜਾਣਾ
ਮੈਂ ਖੰਨਿਓ ਤਿੱਖੀ ਹਾਂ
ਮੈਂ ਕੱਲ ਵੀ ਜਿੱਤੀ
ਅੱਜ ਵੀ ਜਿੱਤੀ
ਮੈਂ ਸਦਾ ਹੀ ਜਿੱਤੀ
ਮੈਨੂੰ ਮੁਕਾਣ ਲਈ
ਸੀ ਮੰਨ ਵਿੱਚ ਠਾਣ ਲਈ
ਲੱਭ ਲੱਭ ਕੇ ਮਾਰ ਲਿਆ
ਚਰਖੜੀਆਂ ਤੇ ਚਾੜ੍ਹ ਲਿਆ
ਪਾਪੀ ਦਾ ਸੁਪਨਾ ਟੁੱਟ ਗਿਆ
ਪਰ ਮੈਂ ਨਹੀਂ ਮੁੱਕੀ
ਮੰਨੂ ਆਪ ਹੀ ਮੁੱਕ ਗਿਆ
ਪਰ ਮੈਂ ਸੀ ਜਿੱਤੀ
ਕਿਉਂਕਿ ਮੈਂ ਹਾਂ ਸਿੱਖੀ
ਤੱਵੀਆਂ 'ਤੇ ਬੈਠਾ ਕੇ ਵੇਖ ਲਿਆ
ਹੇਠਾਂ ਲਾਂਬੂ ਬਾਲ ਕੇ ਵੇਖ ਲਿਆਂ
ਸਿਰ ਤੱਤਾ ਰੇਤ ਪਾ ਕੇ ਵੇਖ ਲਿਆ
ਸਿੰਘ ਦੇਗਾਂ 'ਚ ਉਬਾਲੇ
ਗੁਰਾਂ ਸੀਸ ਕਟਵਾ ਲਏਂਡਰ
ਚੱਲੇ ਹੋਰ ਬਹੁਤ ਚਾਲੇ
ਜ਼ੁਲਮ ਫਿਰ ਵੀ ਹਾਰ ਗਿਆ
ਮੈਂ ਉਦੋਂ ਵੀ ਜਿੱਤੀ
ਕਿਉਂਕਿ ਮੈਂ ਹਾਂ ਸਿੱਖੀ
ਜਿਉਂਦੇ ਜੀਅ ਨੀਂਹਾਂ 'ਚ ਚਿਣਾਇਆ
ਸਵਾ ਲੱਖ ਨਾਲ ਇਕ ਲੜਾਇਆ
ਬੰਦ ਬੰਦ ਸੀ ਕਟਵਾਇਆ
ਆਰਿਆ ਦੇ ਦੰਦਿਆਂ 'ਚ ਅੜਾਏ
ਨਿੱਕੇ ਨਿੱਕੇ ਬਾਲਾਂ ਦੇ ਟੋਟੇ ਕਰਾਏ
ਮਾਵਾਂ ਨੇ ਹੱਸ ਗਲਾਂ 'ਚ ਪਵਾਏ
ਪਰ ਜ਼ੁਲਮ ਵਿੱਚ ਸੀ ਹਾਰ ਗਿਆ.
ਪਰ ਮੈਂ ਹੀ ਜਿੱਤੀ
ਕਿਉਂਕਿ ਮੈਂ ਹਾਂ ਸਿੱਖੀ।
ਅੰਤ ਖਾਲਸੇ ਦੀ ਹੋਈ ਚੜਾਈ।
ਗੁਰਾਂ ਨੇ ਬੰਦੇ ਬਹਾਦਰ ਦੀ ਫੌਜ ਬਣਾਈ।
ਸਰਹਿੰਦ ਦੀ ਇੱਟ ਨਾਲ ਇੱਟ ਖੜਕਾਈ।
ਸਿੱਖੀ ਦਾ ਝੰਡਾ ਸੀ ਉਨ੍ਹਾਂ ਲਹਿਰਾਇਆ
ਪਿਛੋਂ ਬੰਦੇ ਨੂੰ ਪਿੰਜਰੇ ਪਾ ਕੇ ਦਿਲੀ ਪੁਚਾਇਆ
ਜਮੂੰਰਾ ਨਾਲ ਮਾਸ ਨੋਚਿਆ, ਪੁੱਤਰ ਕਲੇਜਾ ਮੂੰਹ ਪਾਇਆ
ਪਰ ਜ਼ੁਲਮ ਫਿਰ ਵੀ ਹਾਰ ਗਿਆ
ਆਖਰ ਮੈਂ ਹੀ ਜਿੱਤੀ
ਕਿਉਂਕਿ ਮੈਂ ਹਾਂ ਸਿੱਖੀ।

—0—

# ਆਧੁਨਿਕ ਲੀਡਰ

ਰਣਜੀਤ ਆਜ਼ਾਦ ਕਾਂਝਲਾ
94646-87781

ਕੁਰਸੀ ਪਿੱਛੇ ਮਰਦੇ ਲੀਡਰ!
ਦਿਨੇ ਹਨੇਰ੍ਹਾ ਕਰਦੇ ਲੀਡਰ!
ਧਰਮ ਕਰਮ ਨੂੰ ਛਿੱਕੇ ਟੁੰਗ ਕੇ,
ਉੱਲੂ ਸਿੱਧਾ ਕਰਦੇ ਲੀਡਰ !
ਭੋਲੀ-ਭਾਲੀ ਜਨਤਾ ਪਾਸੋਂ,
ਖੋ-ਖੋ ਕੇ ਢਿੱਡ ਭਰਦੇ ਲੀਡਰ !
ਆਪਾਂ ਦਾਅ 'ਤੇ ਲਾ ਦਿੰਦੇ ਨੇ,
ਲੂਣ ਵਾਂਗਰਾਂ ਖਰਦੇ ਲੀਡਰ !
ਹਰੇਕ ਹੀ ਆਗੂ ਬਣਿਆ ਫਿਰਦੈ,
ਥਾਂ-ਥਾਂ ਭਾਸ਼ਣ ਕਰਦੇ ਲੀਡਰ !
ਸੀਨੇ 'ਤੇ ਹੱਥ ਮਾਰ ਮਾਰ ਕੇ,
ਬੜੇ ਵਾਅਦੇ ਨੇ ਕਰਦੇ ਲੀਡਰ !
ਗੱਦੀ ਬੈਠ ਮੁੱਖ ਫਿਰ ਜਾਂਦੇ,
ਇਕ ਇਕਤਾਲੀ ਕਰਦੇ ਲੀਡਰ !
ਆਪਣੀ ਗੱਦੀ ਖੁਸਣ ਨਾ ਦਿੰਦੇ,
ਕਤਲ ਲੋਕਾਂ ਦਾ ਕਰਦੇ ਲੀਡਰ !
ਲੀਡਰੀ ਨੂੰ ਚਮਕਾਉਣ ਲਈ,
ਮਨ-ਮਾਨੀਆਂ ਕਰਦੇ ਲੀਡਰ !
ਠਾਠ-ਬਾਠ ਤੇ ਜਨਤਾ ਲੁੱਟਣੀ
ਆਪਣੇ ਬੋਝੇ ਭਰਦੇ ਲੀਡਰ !

—0—

# ਯੋਗੀ ਦਾ ਪੈਗ਼ਾਮ ਜਨਤਾ ਦੇ ਨਾਮ

## ਪੁਰਾਣੀ ਕਮਜ਼ੋਰੀ ਕਿਉਂ?

ਪੁਰਾਣੀ ਕਮਜ਼ੋਰੀ ਚਾਹੇ ਸਰੀਰਕ ਹੋਵੇ ਜਾਂ ਮਾਨਸਿਕ, ਅਜਿਹੀ ਲਾਹਨਤ/ਕੋਹੜ ਹੈ, ਜਿਹੜੀ ਤੰਦਰੁਸਤੀ ਨੂੰ ਵੀ ਘੁੰਣ ਵਾਗ ਖਾ ਰਹੀ ਹੈ । ਫਾਸਟ ਫੂਡ, ਵੈਸਟਰਨ ਕਲਚਰ ਦਾ ਖਾਨ-ਪਾਨ, ਗਲਤ ਪਹਿਨਾਵਾ, ਦੇਰ ਰਾਤ ਤੱਕ ਜਾਗਣਾ (ਸਵੇਰ ਤੱਕ), ਕਸਰਤ ਨਾ ਕਰਨਾ, ਸ਼ਰਾਬ ਆਦਿ ਨਸ਼ੀਲੇ ਪਦਾਰਥਾਂ ਦਾ ਸੇਵਨ ਅਤੇ ਪੁਰਾਣੀਆਂ ਬੀਮਾਰੀਆਂ ਜਿਵੇ ਪੀਲੀਆ, ਟਾਈਫਾਇਡ, ਪੇਟ ਦੀ ਕਮਜ਼ੋਰੀ, ਧਰਨ, ਕੋਡੀ ਦਾ ਗਿਰਨਾ ਆਦਿ ਨਾਲ ਮਾਨਸਿਕ ਅਤੇ ਸਰੀਰਕ ਸੰਤੁਲਨ ਵਿਗੜ ਜਾਂਦਾ ਹੈ, ਜਿਸ ਕਾਰਨ ਕਮਜ਼ੋਰੀ ਦਿਨ-ਬ-ਦਿਨ ਹਰ ਕਿਸੇ ਨੂੰ ਹੋ ਗਈ ਹੈ । ਇਸ ਕਮਜ਼ੋਰੀ ਨਾਲ ਨੌਜਵਾਨ ਪੀੜੀ ਦੇ ਮੁੱਖ 'ਤੇ ਨੂਰ ਦਿਖਣਾ ਤਾਂ ਦੂਰ ਦੀ ਗੱਲ, ਗਲ੍ਹਾਂ ਅਤੇ ਪੂਰਾ ਸਰੀਰੀ ਬਿਲਕੁੱਲ ਸੁੱਕਿਆ ਹੋਇਆ, ਤੇਜ਼ਹੀਨ ਦਿਖਾਈ ਦਿੰਦਾ ਹੈ ਅਤੇ ਗ੍ਰਹਿਸਥ, ਸਿਖ਼ਰ ਦੀ ਜਵਾਨੀ ਸ਼ੁਰੂ ਹੋਣ ਤੋਂ ਪਹਿਲਾ ਆਪਣੀ ਜਵਾਨੀ ਦਾ ਮਾਨ ਗੁਆਉਣ ਨਾਲ ਡਿਪ੍ਰੈਸ਼ਨ ਵਿੱਚ ਆ ਕੇ ਸਹੀ ਇਲਾਜ ਨਾ ਮਿਲਣ ਕਾਰਨ ਆਤਮਹੱਤਿਆ ਵਰਗੇ ਫੈਸਲਾ ਕਰ ਲੈਂਦੇ ਹਨ ਅਤੇ ਫਿਰ ਸਮਾਜਿਕ ਸ਼ਰਮ ਦੇ ਡਰ ਕਾਰਨ ਪਰਿਵਾਰ ਨਾਲ ਵਿਚਾਰ ਨਾ ਕਰਕੇ ਗਲਤ ਨਸ਼ੇ ਦੇ ਚੁੰਗਲ ਵਿੱਚ ਫਸ ਜਾਂਦੇ ਹਨ।

ਨੋਟ: ਸਾਡੇ ਕੋਲ ਆਉਣ ਵਾਲੇ 12 ਤੋਂ 91 ਸਾਲ ਦੇ ਮਰੀਜ਼, ਜੋ ਵੱਖ-ਵੱਖ ਬੀਮਾਰੀਆਂ ਤੋਂ ਪੀੜਤ ਸਨ, ਹੁਣ ਪੂਰੀ ਤਰ੍ਹਾਂ ਸੰਤੁਸ਼ਟ ਹਨ

ਅਸੀ ਅਜਿਹੇ ਕਈ ਇਸ਼ਤਿਹਾਰ/ਦੁਕਾਨਾਂ 'ਤੇ ਤੁਰੰਤ ਅਸਰ ਕਰਨ ਵਾਲੀ ਆਰਜੀ/ਨਸ਼ਿਆਂ ਨਾਲ ਭਰੀਆਂ ਦਵਾਈਆਂ ਦਾ ਇਸਤੇਮਾਲ ਕਰਕੇ ਆਪਣੇ ਪੈਰ 'ਤੇ ਖੁੱਦ ਕੁਹਾੜੀ ਮਾਰ ਰਹੇ ਹਾਂ । ਸੋਚੋ, ਸਾਨੂੰ ਇਹ ਰੋਗ ਕਿਉਂ ਲੱਗਿਆ ?

**ਇਸਦਾ ਸਫਲ ਇਲਾਜ ਕਰਾਓ ਅਤੇ ਪੂਰੀ ਉਮਰ ਰੋਗਮੁਕਤ ਹੋ ਜਾਓ**

1, 7, 15 ਦਿਨਾਂ ਵਿੱਚ ਸਫਲ ਇਲਾਜ ਸੰਭਵ ਨਹੀਂ । ਇਸ ਲਈ ਪੈਸਾ ਅਤੇ ਸਮਾਂ ਬਰਬਾਦ ਨਾ ਕਰੋ ।

**Specialist in Secret Diseases (Since 1944)**

HEALTH SEX URINE SKIN




**www.yogisayurveda.com**

Khandani Vaid (B.A.M.S.) AYURVEDACHARYA

# SUKHJINDER SINGH YOGI

S/o LATE VAID HARBHAJAN SINGH YOGI

**CHANDIGARH** (Every Friday & Saturday) 2ND FLOOR ONLY
SCO 1034, Sector 22-B, Opposite Sector 17 Bus Stand

**LUDHIANA** **JALANDHAR** **AMRITSAR**

ਤੁਰੰਤ ਪੁੱਛੋ : +91 99140-00365, +91 93570-00019

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD


ਡਾ. ਇੰਦਰਜੀਤ ਸਿੰਘ ਗੋਗੋਆਣੀ


ਡਾ. ਕਰਨੈਲ ਸਿੰਘ ਸੋਮਲ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਹਰੀ ਸਿੰਘ ਕੁਵੈਤ ਵਾਲੇ


ਸ. ਰਣਬੀਰ ਸਿੰਘ


ਸ. ਇਕਵਾਕ ਸਿੰਘ ਪੱਟੀ


ਸ. ਬਲਬੀਰ ਸਿੰਘ ਬੇਲੀ


ਸ. ਹਰਲਾਜ ਸਿੰਘ ਬਹਾਦਰਪੁਰ


ਸ. ਬਹਾਦਰ ਸਿੰਘ ਗੋਸਲ


ਸ਼੍ਰੀ ਰਮੇਸ਼ ਬੱਗਾ


ਸ. ਪ੍ਰੀਤਮ ਸਿੰਘ ਢਾਡੀ


ਸ. ਮਹਿੰਗਾ ਸਿੰਘ ਕਲਸੀ


ਬੀਬੀ ਗੁਰਦੀਸ਼ ਕੌਰ ਗਰੇਵਾਲ


ਚਮਕ ਸੁਰਜੀਤ ਫਿਰੋਜ਼ਪੁਰੀ


ਸ. ਰਣਜੀਤ ਆਜ਼ਾਦ ਕਾਂਝਲਾ


ਸ. ਜਸਪਾਲ ਸਿੰਘ ਕੰਵਲ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036